ਪਾਪ ਨਾਲ ਖੱਟੀ ਕੀਤਿਆਂ ਕੁੱਛ ਨਹੀਂ ਬਣਦਾ ਕਿਸੇ ਦਾ। ਧਰਮ ਦੀ ਖੱਟੀ ਨਾਲ ਹੀ ਕੁੱਛ ਬਣ ਸਕਦਾ ਹੈ, ਪਾਪ ਦੀ ਖੱਟੀ ਕਿਸੇ ਨੂੰ ਸਿਰੇ ਨਹੀਂ ਚੜ੍ਹਾਉਂਦੀ। ਜਿਹੜੇ ਲੋਕ ਧਰਮ ਦੀ ਕਿਰਤ ਕਰਨਗੇ, ਉਹਨਾਂ ਨੂੰ ਘਾਟਾ ਕਦੇ ਨਹੀਂ ਆ ਸਕਦਾ।

ਹੁਕਮ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

# ਧਾਰਮਿਕ ਗਿਆਨ

## ਜਮਾਤ- ਸੱਤਵੀਂ

## ਨਾਮਧਾਰੀ ਦਰਬਾਰ
## ਸ੍ਰੀ ਭੈਣੀ ਸਾਹਿਬ

# ਦੋ ਸ਼ਬਦ

ਇਹ ਪਾਠ ਪੁਸਤਕਾਂ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਤਿਆਰ ਕੀਤੀਆਂ ਗਈਆਂ ਹਨ। ਇਸ ਪਿੱਛੇ ਮਨੋਰਥ ਬੱਚਿਆਂ ਨੂੰ ਗੁਰਬਾਣੀ, ਇਤਿਹਾਸ ਅਤੇ ਸ਼ੁਭ ਅਮਲਾਂ ਨਾਲ ਜੋੜਨਾ ਹੈ।

ਇਨ੍ਹਾਂ ਪਾਠ ਪੁਸਤਕਾਂ ਲਈ ਕੋਈ ਜ਼ਰੂਰੀ ਸੁਝਾਅ ਹੋਵੇ ਤਾਂ ਅਗਲੇ ਐਡੀਸ਼ਨ ਲਈ ਉਹਨਾਂ ਦਾ ਸੁਆਗਤ ਹੋਵੇਗਾ।

ਪ੍ਰਿੰ. ਸਤਵੰਤ ਕੌਰ

ਸੰਪ: 92125-94349

..........................

# ਤਤਕਰਾ



# ਸ੍ਰੀ ਸਤਿਗੁਰੂ ਨਾਨਕ ਦੇਵ ਜੀ
# ਅਤੇ
# ਭਾਈ ਮਰਦਾਨਾ ਜੀ

# ਜਪੁਜੀ ਸਾਹਿਬ

ੴ

ਸਤਿਨਾਮੁ ਕਰਤਾ ਪੁਰਖੁ

ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ

ਗੁਰ ਪ੍ਰਸਾਦਿ ॥

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥

ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥

ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥

ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥

ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥

ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥

ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥

ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥
ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ।
ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇਪਰਵਾਹੁ ॥੩॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥
ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇੱਕ ਗੁਰ ਕੀ ਸਿਖ ਸੁਣੀ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੮॥

ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥
ਸੁਣਿਐ ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੯॥

ਸੁਣਿਐ ਸਤੁ ਸੰਤੋਖੁ ਗਿਆਨੁ॥ ਸੁਣਿਐ ਅਠਸਠਿ ਕਾ ਇਸਨਾਨੁ॥
ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹਜਿ ਧਿਆਨੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੦॥

ਸੁਣਿਐ ਸਰਾ ਗੁਣਾ ਕੇ ਗਾਹ॥ ਸੁਣਿਐ ਸੇਖ ਪੀਰ ਪਾਤਿਸਾਹ॥
ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੧॥

ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥
ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥
ਮੰਨੈ ਮੁਹਿ ਚੋਟਾ ਨਾ ਖਾਇ॥ ਮੰਨੈ ਜਮ ਕੈ ਸਾਥਿ ਨ ਜਾਇ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੩॥

ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥
ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੪॥

ਮੰਨੈ ਪਾਵਹਿ ਮੋਖੁ ਦੁਆਰੁ॥ ਮੰਨੈ ਪਰਵਾਰੈ ਸਾਧਾਰੁ॥
ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੫॥

ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥
ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥
ਜੇ ਕੋ ਕਹੈ ਕਰੈ ਵੀਚਾਰੁ॥ ਕਰਤੇ ਕੈ ਕਰਣੈ ਨਾਹੀ ਸੁਮਾਰੁ॥
ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥
ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥
ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥
ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥
ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥

ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥
ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥
ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥
ਅਸੰਖ ਸੂਰ ਮੁਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਤਾਰ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ ੧੭॥

ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥
ਅਸੰਖ ਅਮਰ ਕਰਿ ਜਾਹਿ ਜੋਰ॥ ਅਸੰਖ ਗਲਵਢ ਹਤਿਆ ਕਮਾਹਿ॥
ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥
ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥

ਨਾਨਕੁ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੮॥

ਅਸੰਖ ਨਾਵ ਅਸੰਖ ਥਾਵ॥ ਅਗੰਮ ਅਗੰਮ ਅਸੰਖ ਲੋਅ॥
ਅਸੰਖ ਕਹਹਿ ਸਿਰਿ ਭਾਰੁ ਹੋਇ॥ ਅਖਰੀ ਨਾਮੁ ਅਖਰੀ ਸਾਲਾਹ॥
ਅਖਰੀ ਗਿਆਨੁ ਗੀਤ ਗੁਣ ਗਾਹ॥ ਅਖਰੀ ਲਿਖਣੁ ਬੋਲਣੁ ਬਾਣਿ॥
ਅਖਰਾ ਸਿਰਿ ਸੰਜੋਗੁ ਵਖਾਣਿ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥
ਜਿਵ ਫੁਰਮਾਏ ਤਿਵ ਤਿਵ ਪਾਹਿ॥ ਜੇਤਾ ਕੀਤਾ ਤੇਤਾ ਨਾਉ॥
ਵਿਣੁ ਨਾਵੈ ਨਾਹੀ ਕੋ ਥਾਉ॥ ਕੁਦਰਤਿ ਕਵਣ ਕਹਾ ਵੀਚਾਰੁ॥
ਵਾਰਿਆ ਨ ਜਾਵਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂ ਸਦਾ ਸਲਾਮਤਿ ਨਿਰੰਕਾਰ॥ ੧੯॥

ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥
ਪੁੰਨੀ ਪਾਪੀ ਆਖਣੁ ਨਾਹਿ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ॥ ਆਪੇ ਬੀਜਿ ਆਪੇ ਹੀ ਖਾਹੁ॥
ਨਾਨਕ ਹੁਕਮੀ ਆਵਹੁ ਜਾਹੁ॥ ੨੦॥

ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥
ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥
ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥
ਸੁਅਸਤਿ ਆਥਿ ਬਾਣੀ ਬਰਮਾਉ॥ ਸਤਿ ਸੁਹਾਣੁ ਸਦਾ ਮਨਿ ਚਾਉ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥੨੧॥

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥੨੩॥

ਅੰਤੁ ਨ ਸਿਫਤੀ ਕਹਣਿ ਨ ਅੰਤੁ॥ ਅੰਤੁ ਨ ਕਰਣੈ ਦੇਣਿ ਨ ਅੰਤੁ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ॥ ਅੰਤੁ ਨ ਜਾਪੈ ਕਿਆ ਮਨਿ ਮੰਤੁ॥
ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤੁ ਨ ਜਾਪੈ ਪਾਰਾਵਾਰੁ॥
ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥
ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥
ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥
ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥
ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥੨੪॥

ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨ ਤਮਾਇ॥
ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀ ਵੀਚਾਰੁ॥
ਕੇਤੇ ਖਪਿ ਤੁਟਹਿ ਵੇਕਾਰ ॥
ਕੇਤੇ ਲੈ ਲੈ ਮੁਕਰੁ ਪਾਹਿ॥ ਕੇਤੇ ਮੂਰਖ ਖਾਹੀ ਖਾਹਿ॥
ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥
ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥
ਜੇ ਕੋ ਖਾਇਕੁ ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥
ਆਪੇ ਜਾਣੈ ਆਪੇ ਦੇਇ॥ ਆਖਹਿ ਸਿ ਭਿ ਕੇਈ ਕੇਇ॥
ਜਿਸ ਨੋ ਬਖਸੇ ਸਿਫਤਿ ਸਾਲਾਹ॥
ਨਾਨਕ ਪਾਤਿ ਸਾਹੀ ਪਾਤਿਸਾਹੁ॥੨੫॥

ਅਮੁਲ ਗੁਣ ਅਮੁਲ ਵਾਪਾਰ॥ ਅਮੁਲ ਵਾਪਾਰੀਏ ਅਮੁਲ ਭੰਡਾਰ॥
ਅਮੁਲ ਆਵਹਿ ਅਮੁਲ ਲੈ ਜਾਹਿ॥ ਅਮੁਲ ਭਾਇ ਅਮੁਲਾ ਸਮਾਹਿ॥
ਅਮੁਲੁ ਧਰਮੁ ਅਮੁਲੁ ਦੀਬਾਣੁ॥ ਅਮੁਲੁ ਤੁਲੁ ਅਮੁਲੁ ਪਰਵਾਣੁ॥
ਅਮੁਲੁ ਬਖਸੀਸ ਅਮੁਲੁ ਨੀਸਾਣੁ॥ ਅਮੁਲੁ ਕਰਮੁ ਅਮੁਲੁ ਫੁਰਮਾਣੁ॥
ਅਮੁਲੋ ਅਮੁਲੁ ਆਖਿਆ ਨ ਜਾਇ॥ ਆਖਿ ਆਖਿ ਰਹੇ ਲਿਵ ਲਾਇ॥
ਆਖਹਿ ਵੇਦ ਪਾਠ ਪੁਰਾਣ॥ ਆਖਹਿ ਪੜੇ ਕਰਹਿ ਵਖਿਆਣ॥
ਆਖਹਿ ਬਰਮੇ ਆਖਹਿ ਇੰਦ॥ ਆਖਹਿ ਗੋਪੀ ਤੈ ਗੋਵਿੰਦ॥
ਆਖਹਿ ਈਸਰ ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧ॥
ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰਿ ਨਰ ਮੁਨਿ ਜਨ ਸੇਵ॥
ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥
ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥
ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥
ਜੇ ਕੋ ਆਖੈ ਬੋਲੁਵਿਗਾੜੁ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥

ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥੨੭॥

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੮॥

ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥
ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੯॥

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀ ਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੦॥

ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥
ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੧॥

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥੩੨॥

ਆਖਣਿ ਜੋਰੁ ਚੁਪੈ ਨਹ ਜੋਰੁ॥ ਜੋਰੁ ਨ ਮੰਗਣਿ ਦੇਣਿ ਨ ਜੋਰੁ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ॥
ਜੋਰੁ ਨ ਸੁਰਤੀ ਗਿਆਨ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰਸਾਰੁ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥੩੩॥

## ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧

**ੴ ਸਤਿਗੁਰ ਪ੍ਰਸਾਦਿ॥**

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥1॥ ਰਹਾਉ॥
ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥
ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥੨॥
ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥੩॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥੪॥੧॥

**ਰਾਗੁ ਆਸਾ ਮਹਲਾ ੧**

ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥੧॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥ ਸੋ ਘਰੁ ਰਾਖੁ ਵਡਾਈ ਤੋਇ॥੧॥ ਰਹਾਉ॥
ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥
ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥੨॥੨॥

**ਰਾਗੁ ਧਨਾਸਰੀ ਮਹਲਾ ੧॥**

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥
ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥
ਅਨਹਤਾ ਸਬਦ ਵਾਜੰਤ ਭੇਰੀ॥੧॥ ਰਹਾਉ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥

ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥
ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥੩॥
ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥੪॥੩॥

**ਰਾਗੁ ਗਉੜੀ ਪੂਰਬੀ ਮਹਲਾ ੪॥**

ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥੧॥
ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥ ਕਰਿ ਡੰਡਉਤ ਪੁਨੁ ਵਡਾ ਹੇ॥੧॥ਰਹਾਉ॥
ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥
ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ॥
ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ॥੩॥
ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥੪॥੪॥

**ਰਾਗੁ ਗਉੜੀ ਪੂਰਬੀ ਮਹਲਾ ੫॥**

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥੧॥
ਅਉਧ ਘਟੈ ਦਿਨਸੁ ਰੈਣਾਰੇ॥ ਮਨ ਗੁਰ ਮਿਲਿ ਕਾਜ ਸਵਾਰੇ॥੧॥ਰਹਾਉ॥
ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥੨॥
ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥੩॥
ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥
ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥੪॥੫॥

# ਚੀਨੀ ਵਾਲੇ ਦੇ ਦਰਸ਼ਨ

## (ਕਬਿੱਤ)

ਸਰੂ ਜੇਹਾ ਕੱਦ ਤੇ ਸਰੂਪ ਸੀ ਬੇਹੱਦ, ਗੂੜੇ ਰੰਗੇ ਹੋਏ ਨੈਣ ਮੁਖ ਮੰਡਲ ਨਿਰਾਲਾ ਸੀ।
ਲੰਮੀ ਜੇਹੀ ਧੌਣ ਦਾ ਸੁਰੂਪ ਬੇਨਜ਼ੀਰ ਓਹਦਾ, ਗੰਢਾਂ ਬਿਨਾਂ ਉਂਗਲਾਂ ਅਜਾਨ ਬਾਹੂ ਵਾਲਾ ਸੀ।
ਗੋਡੇ ਬਿਨਾਂ ਚੱਪਣਾਂ ਤੇ ਚਾਲ ਸੀ ਸੁਹਾਵੀ ਓਹਦੀ, ਬਾਣੀ ਮਧੁਰਾੜੀ ਖਾਲਸਾਈ ਬੋਲ ਬਾਲਾ ਸੀ।
ਚੀਨੀ ਦਾ ਸਵਾਰ ਸਿਰ ਸਿੱਧੀ ਦਸਤਾਰ ਸੋਹੇ, ਚਿੱਟਾ ਸੀ ਪੁਸ਼ਾਕਾ ਗਲ ਫੱਬ ਰਹੀ ਮਾਲਾ ਸੀ।
ਨੂਰ ਦਰਗਾਹੀ ਸੀ ਉਹ ਦੀਨਾਂ ਦਾ ਸਹਾਈ ਸੀ, ਤੇ ਅੰਨਿਆਂ ਨੂੰ ਅੱਖਾਂ ਦੇ ਕੇ ਕਰਦਾ ਉਜਾਲਾ ਸੀ।
ਹੋਵੇ ਮਸਤਾਨਾ ਨਾ ਸਿਆਣੇ ਪਾਤਸ਼ਾਹਾਂ ਤਾਈਂ, ਜੀਹਨੂੰ ਉਹ ਪਿਆਵੇ ਭਰ ਨਾਮ ਦਾ ਪਿਆਲਾ ਸੀ।
ਪਸ਼ੂਆਂ ਪ੍ਰੇਤਾਂ ਦੇ ਸੁਭਾਵਾਂ ਵਾਲੇ ਬੰਦਿਆਂ ਨੂੰ, ਦੇਵਤੇ ਬਣਾ ਕੇ ਕਰੇ ਸਾਰਿਆਂ ਤੋਂ ਆਹਲਾ ਸੀ।
ਵਗਦੀ ਝਨਾਂ ਦੇ ਵਿਚੋਂ ਸੁੱਕੇ ਪੈਰੀਂ ਲੰਘ ਜਾਂਦਾ, ਪਊਏ ਵੀ ਨ ਭਿੱਜਦੇ ਇਲਾਹੀ ਜੋਤ ਵਾਲਾ ਸੀ।
ਕੰਬਦੇ ਸੀ ਰਾਜੇ ਮਹਾਰਾਜਿਆਂ ਨੂੰ ਖੌਫ਼ ਉਹਦਾ, ਝੱਲਦਾ ਨਾ ਕੋਈ ਓਸ ਪ੍ਰੀਤਮ ਦੀ ਝਾਲਾ ਸੀ।
ਝਿਜਕਦੇ ਫ਼ਰੰਗੀ ਓਹਦੀ ਵੇਖ ਜਥੇਬੰਦੀ, ਲੱਖਾਂ ਸੇਵਕਾਂ ਨੂੰ ਵੇਖ ਚਿਤ ਹੋਂਵਦਾ ਦੁਖਾਲਾ ਸੀ।
ਚੋਰ ਧੜਵੈਲ ਡਾਕੂ ਆਂਵਦੇ ਜੋ ਪਾਸ ਓਹਦੇ, ਪੁੱਛ ਕੇ ਭਜਨ ਜਾਪ ਜਪਦੇ ਅਕਾਲਾ ਸੀ।
ਚੜ੍ਹਦਾ ਜਾਂ ਦੌਰੇ, ਪੈਂਦਾ ਵਖ਼ਤ ਫ਼ਰੰਗੀਆਂ ਨੂੰ, ਚਾਲ ਸੀ ਅਜੀਬ ਤੇ ਨਿਰਾਲੀ ਉਹਦੀ ਢਾਲਾ ਸੀ।
ਵੇਖ ਕੇ ਦੀਵਾਨ ਜੱਗ ਹੁੰਦਾ ਸੀ ਹੈਰਾਨ ਉਹਦਾ, ਕਰਕੇ ਦੀਦਾਰ ਮਨ ਹੋਂਵਦਾ ਸੁਖਾਲਾ ਸੀ।
ਤੀਰ ਵਾਂਗ ਵਿੰਨ੍ਹ ਕੇ ਕਲੇਜੇ ਵਿੱਚੋਂ ਪਾਰ ਹੁੰਦਾ, ਬਾਣ ਉਹਦੀ ਬਾਣੀ ਸੰਦਾ ਐਸਾ ਅਣੀਆਲਾ ਸੀ।
ਨਾਮ ਨੂੰ ਜਪਾਂਦਾ ਅਤੇ ਗਊਆਂ ਨੂੰ ਬਚਾਂਦਾ ਸੀ ਉਹ, ਤੋਪ ਉਹਦੀ 'ਆਲਿਮ' ਅਠੋਤਰੀ ਜੈ ਮਾਲਾ ਸੀ।

# ਭਾਈ ਮੰਝ

ਭਾਈ ਮੰਝ ਪਿੰਡ ਕੰਗਮਈ ਜ਼ਿਲ੍ਹਾ ਹੁਸ਼ਿਆਰਪੁਰ ਦਾ ਰਹਿਣ ਵਾਲਾ ਇਕ ਅਮੀਰ ਜ਼ਿਮੀਂਦਾਰ ਸੀ। ਉਹ ਸਖੀ ਸਰਵਰ ਦਾ ਸੇਵਕ ਸੀ ਅਤੇ ਸਖੀ ਸਰਵਰੀ ਦੇ ਪ੍ਰਚਾਰ ਨੂੰ ਵਧਾਉਣ ਵਾਸਤੇ ਉਸ ਕਈ ਪੀਰ ਖਾਨੇ ਬਣਾਏ ਹੋਏ ਸਨ। ਇਕ ਵਾਰ ਭਾਈ ਮੰਝ ਆਪਣੇ ਸਾਥੀਆਂ ਦਾ ਇਕ ਜੱਥਾ ਲੈ ਕੇ ਨਿਗਾਹੇ ਪੀਰ ਦੀ ਯਾਤਰਾ 'ਤੇ ਗਿਆ। ਜਦ ਉਹ ਵਾਪਿਸ ਆ ਰਿਹਾ ਸੀ ਤਾਂ ਉਸ ਦਾ ਕਿਸੇ ਸਿੱਖ ਨਾਲ ਮੇਲ ਹੋਇਆ ਅਤੇ ਉਸ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣਨ ਦਾ ਅਵਸਰ ਪ੍ਰਾਪਤ ਹੋਇਆ। ਗੁਰਬਾਣੀ ਤੋਂ ਉਹ ਬਹੁਤ ਪ੍ਰਭਾਵਤ ਹੋਇਆ ਅਤੇ ਉਸ ਆਪਣੀ ਖ਼ਾਹਿਸ਼ ਜ਼ਾਹਰ ਕੀਤੀ ਕਿ ਉਹ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬਿਰਾਜਮਾਨ ਗੁਰੂ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਉਸ ਨੂੰ ਦੱਸਿਆ ਗਿਆ ਕਿ ਅੰਮ੍ਰਿਤਸਰ ਵਿਖੇ ਗੁਰੂ ਅਰਜਨ ਦੇਵ ਜੀ ਪੰਜਵੇਂ ਨਾਨਕ ਦੇ ਰੂਪ ਵਿਚ ਆਤਮਕ ਗਿਆਨ ਪ੍ਰਦਾਨ ਕਰ ਰਹੇ ਹਨ।

ਅੰਮ੍ਰਿਤਸਰ ਆ ਕੇ ਉਸ ਵੇਖਿਆ ਕਿ ਗੁਰੂ ਦੇ ਸਿੱਖ ਬੜੀ ਨਿਮਰਤਾ, ਸ਼ਰਧਾ ਅਤੇ ਪਿਆਰ ਨਾਲ ਸੇਵਾ ਵਿਚ ਲੱਗੇ ਹੋਏ ਸਨ। ਉਸਾਰੀ ਦੇ ਕੰਮ ਵੀ ਚੱਲ ਰਹੇ ਸਨ। ਸਰੋਵਰ ਨੂੰ ਵੇਖ ਕੇ ਉਹ ਬਹੁਤ ਖ਼ੁਸ਼ ਹੋਇਆ ਅਤੇ ਜਦ ਉਸ ਅੰਮ੍ਰਿਤ ਦੇ ਸਰੋਵਰ ਦੀ ਮਹਿਮਾ ਸੁਣੀ ਤਾਂ ਉਸ ਨੇ ਬੜੀ ਸ਼ਰਧਾ ਨਾਲ ਇਸ਼ਨਾਨ ਕੀਤਾ। ਫਿਰ ਉਹ ਗੁਰੂ ਦਰਬਾਰ ਪੁੱਜਾ ਅਤੇ ਇਲਾਹੀ ਕੀਰਤਨ ਸੁਣਿਆ ਕੀਰਤਨ ਸੁਣ ਕੇ ਉਸ ਨੂੰ ਬਹੁਤ ਅਨੰਦ ਆਇਆ ਅਤੇ ਉਸ ਨੇ ਮਨ ਬਣਾ ਲਿਆ ਕਿ ਸਿੱਖ ਬਣ ਜਾਣਾ ਚਾਹੀਦਾ ਹੈ। ਗੁਰੂ ਜੀ ਦੇ ਦਰਸ਼ਨ ਕਰਕੇ ਉਹ ਨਿਹਾਲ ਹੋ ਗਿਆ ਅਤੇ ਬੇਨਤੀ ਕੀਤੀ, "ਮਹਾਰਾਜ! ਮੈਂ ਆਪ ਜੀ ਦਾ ਸਿੱਖ ਬਣਨਾ ਚਾਹੁੰਦਾ ਹਾਂ ਮੇਰੇ 'ਤੇ ਕਿਰਪਾ ਕਰੋ । ਗੁਰੂ ਜੀ ਨੇ ਫ਼ਰਮਾਇਆ, "ਤੂੰ ਸਖੀ ਸਰਵਰ ਦਾ ਸੇਵਕ ਏਂ ਪਰ ਸਿੱਖ ਹੋਣਾ ਆਸਾਨ ਨਹੀਂ। ਸਿੱਖੀ ਵਾਲ ਨਾਲੋਂ ਵੀ ਬਾਰੀਕ ਅਤੇ ਖੰਡੇ ਦੀ ਧਾਰ ਨਾਲੋਂ ਵੀ ਤਿੱਖੀ ਹੈ। ਸਖੀ ਸਰਵਰੀ ਦਾ ਪੰਧ ਸੌਖਾ ਹੈ। ਸਿੱਖ ਬਣਨ ਲਈ ਕਰੋਧ, ਲੋਭ, ਮੋਹ, ਅਹੰਕਾਰ ਅਤੇ ਤਕੱਬਰ ਛੱਡਣਾ ਪੈਂਦਾ ਹੈ। ਭਾਈ ਮੰਝ ਫਿਰ ਸਨਿਮਰ ਬੇਨਤੀ ਕੀਤੀ, 'ਮਹਾਰਾਜ ਮੈਂ ਸਭ ਕੁਝ ਛਡਣ ਨੂੰ ਤਿਆਰ ਹਾਂ।" ਪਰ ਗੁਰੂ ਜੀ ਫ਼ਰਮਾਇਆ, "ਤੂੰ ਸਭ ਕੁਝ ਕਰ ਸਕਦਾ ਹੈਂ ਪਰ ਸਿੱਖੀ ਤੇ ਸਿੱਖੀ ਨਹੀਂ ਟਿਕ ਸਕਦੀ। ਆਖ਼ਰੀ ਸ਼ਬਦ ਭਾਈ ਮੰਝ ਨੂੰ ਵਿੰਨ੍ਹ ਕੇ ਲੈ ਗਏ। ਉਸ ਨੂੰ ਅਸਲ ਗੱਲ ਦੀ ਸੋਝੀ ਆ ਗਈ। ਉਹ ਆਪਣੇ ਪਿੰਡ ਪਰਤ ਗਿਆ। ਉਸ ਆਪਣੇ ਘਰ ਵਿਚ ਬਣਿਆ ਪੀਰਖਾਨਾ ਢਾਹ ਦਿੱਤਾ। ਸਾਰਾ ਪਿੰਡ ਉਸਦੇ ਖ਼ਿਲਾਫ਼ ਹੋ ਗਿਆ। ਚੌਧਰਪੁਣਾ ਉਸ ਤੋਂ ਖੋਹ ਲਿਆ ਗਿਆ।

ਅੰਤ ਉਹ ਅੰਮ੍ਰਿਤਸਰ ਆ ਗਿਆ। ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ, ਮੱਥਾ ਟੇਕਿਆ, ਪਰ ਮੂੰਹੋ ਕੁਝ ਨਾ ਬੋਲਿਆ। ਬਾਕੀ ਸਿੱਖਾਂ ਵਾਂਗ ਉਹ ਵੀ ਸੇਵਾ ਵਿਚ ਜੁੱਟ ਗਿਆ। ਉਹ ਜੰਗਲ ਵਿਚ

ਜਾਂਦਾ ਅਤੇ ਲਕੜੀਆਂ ਕੱਟ ਕੇ ਲਿਆਉਂਦਾ। ਸਾਰਾ ਦਿਨ ਕਿਸੇ ਨਾ ਕਿਸੇ ਪ੍ਰਕਾਰ ਦੀ ਸੇਵਾ ਵਿਚ ਲੱਗਾ ਰਹਿੰਦਾ। ਇਕ ਵਾਰ ਜਦ ਉਹ ਲੱਕੜਾਂ ਦੀ ਪੰਡ ਚੁੱਕ ਕੇ ਅੰਮ੍ਰਿਤਸਰ ਨੂੰ ਆ ਰਿਹਾ ਸੀ ਤਾਂ ਬੜੇ ਜ਼ੋਰ ਦੀ ਹਨੇਰੀ ਆਈ ਅਤੇ ਚਾਰ ਚੁਫੇਰੇ ਹਨੇਰਾ ਛਾ ਗਿਆ। ਉਸ ਹਨੇਰੇ ਵਿਚ ਉਹ ਇਕ ਖੂਹ ਵਿਚ ਡਿੱਗ ਪਿਆ। ਪਰ ਉਸ ਲੱਕੜਾਂ ਨੂੰ ਭਿੱਜਣ ਨਾ ਦਿੱਤਾ ਆਪਣੇ ਸਿਰ ਉਤੇ ਹੀ ਟਿਕਾਈ ਰਖੀਆਂ ਅਤੇ ਆਪ ਪਾਠ ਕਰਨ ਲੱਗ ਗਿਆ। ਜਦ ਉਹ ਰਾਤ ਡੇਰੇ ਨਾ ਪੁੱਜਾ ਤਾਂ ਦੂਜੇ ਸਿੱਖਾਂ ਨੂੰ ਫ਼ਿਕਰ ਪੈ ਗਿਆ ਅਤੇ ਉਸ ਨੂੰ ਲੱਭਣ ਨਿਕਲ ਤੁਰੇ। ਇਕ ਖੂਹ ਵਿਚੋਂ ਉਨ੍ਹਾਂ ਨੂੰ ਗੁਰਬਾਣੀ ਪੜ੍ਹਨ ਦੀ ਆਵਾਜ਼ ਆਈ। ਜਦ ਉਨ੍ਹਾਂ ਵੇਖਿਆ ਤਾਂ ਭਾਈ ਮੰਝ ਲੱਕੜਾਂ ਦੀ ਪੰਡ ਸਿਰ 'ਤੇ ਟਿਕਾਈ ਖੂਹ ਵਿਚ ਖਲੋਤਾ ਪਾਠ ਕਰ ਰਿਹਾ ਸੀ। ਉਹ ਓਸੇ ਵੇਲੇ ਗੁਰੂ ਦੇ ਡੇਰੇ ਵੱਲ ਭੱਜੇ ਅਤੇ ਰੱਸੇ ਲੈ ਕੇ ਆ ਗਏ। ਰੱਸਾ ਲਮਕਾ ਕੇ ਉਨ੍ਹਾਂ ਭਾਈ ਮੰਝ ਨੂੰ ਕਿਹਾ, 'ਕਿ ਰੱਸਾ ਫੜ ਕੇ ਬਾਹਰ ਆ ਜਾਓ। ਪਰ ਭਾਈ ਮੰਝ ਨੇ ਕਿਹਾ, 'ਪਹਿਲਾਂ ਇਹ ਸੁਕੀਆਂ ਲੱਕੜਾਂ ਬਾਹਰ ਕਢੋ, ਫਿਰ ਮੈਂ ਵੀ ਨਿਕਲ ਆਵਾਂਗਾ।''ਜਦ ਗੁਰੂ ਜੀ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਹ ਵੀ ਖੂਹ 'ਤੇ ਪਹੁੰਚ ਗਏ। ਗੁਰੂ ਜੀ ਨੂੰ ਖੂਹ ਤੇ ਵੇਖ ਕੇ ਭਾਈ ਮੰਝ ਗੁਰੂ ਦੇ ਚਰਨਾਂ ਵਿਚ ਢਹਿ ਪਿਆ। ਗੁਰੂ ਜੀ ਨੇ ਕਿਹਾ, 'ਭਾਈ ਮੰਝ ਤੇਰੀ ਕਮਾਈ ਹੁਣ ਸਫਲ ਹੋਈ ਹੈ, ਕੁਝ ਮੰਗੋ। ਭਾਈ ਮੰਝ ਨੇ ਕਿਹਾ, 'ਗੁਰੂ ਜੀ! ਮੈਨੂੰ ਬਖ਼ਸ਼ੋ ਕਿ ਮੈਂ ਨਾਮ ਦਾ ਸਿਮਰਨ ਕਦੇ ਨਾ ਭੁੱਲਾਂ ਅਤੇ ਸਿਦਕ ਦਾਨ ਨਾਲ ਮੇਰੀ ਝੋਲੀ ਭਰ ਦਿਓ।' ਗੁਰੂ ਜੀ ਭਾਈ ਮੰਝ ਦੀ ਇਹ ਗੱਲ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਫ਼ਰਮਾਇਆ

ਮੰਝ ਪਿਆਰਾ ਗੁਰੂ ਕੋ, ਗੁਰ ਮੰਝ ਪਿਆਰਾ।
ਮੰਝ ਗੁਰੂ ਕਾ ਬੋਹਿਥਾ, ਜਗ ਲੰਘਣ ਹਾਰਾ।

ਭਾਈ ਮੰਝ ਦੀ ਘਾਲਣਾ ਨੂੰ ਮੁੱਖ ਰੱਖ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਆਪਣੇ ਪਿੰਡ ਪ੍ਰਚਾਰਕ ਬਣਾ ਕੇ ਭੇਜ ਦਿੱਤਾ।

**ਪ੍ਰਸ਼ਨ**

1. ਭਾਈ ਮੰਝ ਕੌਣ ਸੀ ?
2. ਗੁਰੂ ਅਰਜਨ ਦੇਵ ਜੀ ਨੇ ਸਿੱਖੀ ਬਾਬਤ ਕੀ ਬਚਨ ਕੀਤੇ ?
3. ਗੁਰੂ ਜੀ ਦਾ ਉਪਦੇਸ਼ ਸੁਣ ਕੇ ਭਾਈ ਮੰਝ ਨੇ ਕੀ ਕੀਤਾ ?
4. ਅੰਮ੍ਰਿਤਸਰ ਆ ਕੇ ਭਾਈ ਮੰਝ ਕਿਹੜੀ ਸੇਵਾ ਕਰਨ ਲੱਗਾ ?
5. ਲੱਕੜੀਆਂ ਲਿਆਉਦਿਆਂ ਇਕ ਦਿਨ ਕੀ ਘਟਨਾ ਵਾਪਰੀ ?
6. ਗੁਰੂ ਜੀ ਨੇ ਭਾਈ ਮੰਝ ਨੂੰ ਖੁਸ਼ੀਆਂ ਬਖ਼ਸ਼ਦਿਆਂ ਕੀ ਬਚਨ ਕੀਤੇ ?

# ਸਾਕਾ-ਏ-ਸਰਹਿੰਦ

ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਉਪਰੰਤ ਸਰਸਾ ਨਦੀ ਦੇ ਕੰਢੇ ਬੜੀ ਭਿਆਨਕ ਜੰਗ ਹੋਈ। ਇੱਥੇ ਗੁਰੂ ਜੀ ਦਾ ਸਾਰਾ ਪਰਿਵਾਰ ਖੇਰੂੰ-ਖੇਰੂੰ ਹੋ ਗਿਆ। ਜਿਸ ਪਾਸੇ ਕਿਸੇ ਨੂੰ ਰਾਹ ਲੱਭਾ ਉਧਰ ਹੀ ਨਿਕਲ ਤੁਰਿਆ। ਕੇਵਲ ਵੱਡੇ ਸਾਹਿਬਜ਼ਾਦੇ ਅਤੇ ਗਿਣਤੀ ਦੇ ਕੁਝ ਸਿੰਘ ਹੀ ਗੁਰੂ ਜੀ ਸਮੇਤ ਸਰਸਾ ਨਦੀ ਪਾਰ ਕਰਨ ਵਿੱਚ ਕਾਮਯਾਬ ਹੋ ਸਕੇ।

ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਭਾਈ ਮਨੀ ਸਿੰਘ ਜੀ ਦੇ ਨਾਲ ਬੜੇ ਔਖੇ ਰਾਹੀਂ ਦਿੱਲੀ ਵੱਲ ਚਲੇ ਗਏ। ਮਾਤਾ ਗੁਜਰੀ ਜੀ ਅਤੇ ਦੋਵੇਂ ਛੋਟੇ ਸਾਹਿਬਜ਼ਾਦੇ ਸਰਸਾ ਨਦੀ ਦੇ ਕੰਢੇ ਟਿੱਬਿਆਂ ਵਿੱਚ ਦੀ ਹੁੰਦੇ ਹੋਏ ਪਿੰਡ ਖੇੜੀ ਵੱਲ ਨਿਕਲ ਗਏ। ਰਸਤੇ ਵਿੱਚ ਇਕ ਰਾਤ ਇਹਨਾਂ ਨੇ ਕੁੰਮੇ ਮਾਸ਼ਕੀ ਦੀ ਝੁੱਗੀ ਵਿੱਚ ਬਤੀਤ ਕੀਤੀ।

ਗੰਗੂ ਬ੍ਰਾਹਮਣ ਗੁਰੂ ਘਰ ਦੇ ਲੰਗਰ ਵਿੱਚ ਸੇਵਾ ਕਰਿਆ ਕਰਦਾ ਸੀ। ਕਈ ਸਾਲਾਂ ਤੋਂ ਇਹ ਇੱਥੇ ਹੀ ਰਹਿੰਦਾ ਸੀ। ਸਰਸਾ ਨਦੀ ਦੇ ਕੰਢੇ ਹੋਈ ਲੜਾਈ ਪਿੱਛੋਂ ਇਹ ਮਾਤਾ ਗੁਜਰੀ ਜੀ ਨੂੰ ਮਿਲ ਪਿਆ ਅਤੇ ਬੜੀਆਂ ਮਿੱਠੀਆਂ-ਮਿੱਠੀਆਂ ਗੱਲਾਂ ਕਰਕੇ ਉਨ੍ਹਾਂ ਨੂੰ ਆਪਣੇ ਘਰ ਪਿੰਡ ਖੇੜੀ ਵਿਖੇ ਲੈ ਗਿਆ। ਘਰ ਪਹੁੰਚ ਕੇ ਇਸ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦੀ ਸੇਵਾ ਕੀਤੀ।

ਹਨ੍ਹੇਰਾ ਹੋ ਜਾਣ 'ਤੇ ਇਸ ਨੇ ਮਾਤਾ ਜੀ ਨੂੰ ਇਕ ਕਮਰੇ ਵਿੱਚ ਆਰਾਮ ਕਰਨ ਲਈ ਕਿਹਾ। ਪਰ ਮਾਤਾ ਜੀ ਨੂੰ ਨੀਂਦ ਕਿੱਥੇ ਆ ਰਹੀ ਸੀ। ਉਹ ਆਪਣੇ ਪੋਤਰਿਆਂ ਨੂੰ ਨਾਲ ਲੈ ਕੇ ਪਲੰਘ 'ਤੇ ਲੇਟ ਗਏ। ਰਾਤ ਸਮੇਂ ਜਦ ਮਾਤਾ ਜੀ ਅਜੇ ਜਾਗੋ-ਮੀਟੀ ਵਿੱਚ ਹੀ ਸਨ ਤਾਂ ਉਨ੍ਹਾਂ ਨੇ ਦੇਖਿਆ ਕਿ ਸਰਹਾਣੇ ਹੇਠ ਰੱਖੀ ਹੋਈ ਮੋਹਰਾਂ ਦੀ ਥੈਲੀ ਗਾਇਬ ਹੋ ਗਈ ਹੈ। ਮਾਤਾ ਜੀ ਸਭ ਸਮਝ ਗਏ ਕਿ ਇਹ ਗੰਗੂ ਬ੍ਰਾਹਮਣ ਦਾ ਹੀ ਕੰਮ ਹੈ। ਮਾਇਆ ਦੀ ਥੈਲੀ ਦੇਖ ਕੇ ਉਸ ਦਾ ਮਨ ਬਈਮਾਨ ਹੋ ਗਿਆ ਹੈ।

ਮਾਤਾ ਗੁਜਰੀ ਜੀ ਨੇ ਗੰਗੂ ਬ੍ਰਾਹਮਣ ਨੂੰ ਸਮਝਾਇਆ ਕਿ ਮਾਇਆ ਤਾਂ ਆਉਣ ਜਾਣ ਵਾਲੀ ਚੀਜ਼ ਹੈ। ਜੇਕਰ ਤੈਨੂੰ ਇਸ ਦੀ ਲੋੜ ਹੈ ਤਾਂ ਇਹ ਤੂੰ ਆਪਣੇ ਪਾਸ ਹੀ ਰੱਖ ਲੈ। ਪਰ ਚੋਰ ਚੋਰ ਦਾ ਰੋਲਾ ਪਾ ਕੇ ਲੋਕਾਂ ਨੂੰ ਨਾ ਜਗਾ।

ਇਹ ਗੱਲ ਸੁਣ ਕੇ ਗੰਗੂ ਬ੍ਰਾਹਮਣ ਭੜਕ ਉੱਠਿਆ ਅਤੇ ਕਹਿਣ ਲੱਗਾ, ਇਕ ਤਾਂ ਮੈਂ ਤੁਹਾਨੂੰ ਆਪਣੇ ਘਰ ਪਨਾਹ ਦੇ ਕੇ ਖਤਰਾ ਮੁੱਲ ਲਿਆ ਹੈ। ਉਲਟਾ ਤੁਸੀਂ ਮੇਰੇ ਉੱਪਰ ਹੀ ਚੋਰੀ ਕਰਨ ਦਾ ਇਲਜ਼ਾਮ ਲਗਾ ਰਹੇ ਹੋ। ਮੈਂ ਬ੍ਰਾਹਮਣ ਦਾ ਪੁੱਤਰ ਨਹੀਂ ਜੇਕਰ ਇਸ ਬਦਲੇ ਤੁਹਾਨੂੰ ਪੁਲਿਸ ਦੇ ਹਵਾਲੇ ਨਾ ਕੀਤਾ।

ਮਾਤਾ ਜੀ ਨੇ ਬੜ੍ਹੇ ਪਿਆਰ ਨਾਲ ਸਮਝਾਇਆ ਕਿ ਤੂੰ ਕਈ ਸਾਲ ਤੋਂ ਗੁਰੂ ਘਰ ਦਾ ਸੇਵਾਦਾਰ ਰਿਹਾ ਹੈਂ। ਦੇਖੀਂ ਕਿਤੇ ਸਰਕਾਰ ਨੂੰ ਇਤਲਾਹ ਦੇਣ ਦੀ ਗਲਤੀ ਕਰਕੇ ਸਾਡੇ ਨਾਲ ਦਗਾ ਨਾ ਕਮਾਵੀਂ।

ਮਾਤਾ ਜੀ ਦੀ ਸਿੱਖਿਆ ਦਾ ਗੰਗੂ ਦੇ ਮਨ ਉੱਤੇ ਕੋਈ ਅਸਰ ਨਾ ਹੋਇਆ। ਉਹ ਗੁੱਸੇ ਵਿਚ ਘਰੋਂ ਬਾਹਰ ਨਿਕਲ ਤੁਰਿਆ ਅਤੇ ਸਿੱਧਾ ਮੁਰਿੰਡੇ ਥਾਣੇ ਪਹੁੰਚ ਗਿਆ। ਉਸ ਨੇ ਇਤਲਾਹ ਦੇ ਦਿੱਤੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਅਤੇ ਛੋਟੇ ਦੋਨੋਂ ਸਾਹਿਬਜ਼ਾਦੇ ਉਸ ਦੇ ਘਰ ਛੁਪੇ ਬੈਠੇ ਹਨ। ਤੁਸੀਂ ਉਨ੍ਹਾਂ ਨੂੰ ਹੁਣੇ ਹੀ ਗ੍ਰਿਫ਼ਤਾਰ ਕਰ ਲਵੋ।

ਸਰਕਾਰੀ ਸਿਪਾਹੀ ਉਸੇ ਵੇਲੇ ਪਿੰਡ ਖੇੜੀ ਪਹੁੰਚ ਗਏ। ਉਨ੍ਹਾਂ ਨੇ ਮਾਤਾ ਜੀ ਸਮੇਤ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਮੁਰਿੰਡੇ ਹਵਾਲਾਤ ਵਿੱਚ ਬੰਦ ਕਰ ਦਿੱਤਾ। ਅਗਲੇ ਦਿਨ ਇਨਾਂ ਨੂੰ ਸਰਹਿੰਦ ਵਿਖੇ ਲਿਆ ਕੇ ਠੰਡੇ ਬੁਰਜ ਵਿੱਚ ਕੈਦ ਕਰ ਦਿੱਤਾ। ਕਹਿਰਾਂ ਦੀ ਸਰਦੀ ਵਿੱਚ ਮਾਤਾ ਜੀ ਆਪਣੇ ਪੋਤਰਿਆਂ ਨੂੰ ਗੋਦੀ ਵਿੱਚ ਲੈ ਕੇ ਗੁਰੂ ਇਤਿਹਾਸ ਦੀ ਜਾਣਕਾਰੀ ਦੇਂਦੇ ਰਹੇ।

ਜਦ ਦਿਨ ਚੜ੍ਹਿਆ ਤਾਂ ਸਿਪਾਹੀ ਸਾਹਿਬਜ਼ਾਦਿਆਂ ਨੂੰ ਨਵਾਬ ਵਜ਼ੀਰ ਖਾਨ ਦੀ ਕਚਹਿਰੀ ਵਿੱਚ ਪੇਸ਼ ਕਰਨ ਲਈ ਲੈ ਗਏ। ਕਚਹਿਰੀ ਵਿੱਚ ਦਾਖਲ ਹੋਣ ਲਈ ਇਕ ਛੋਟੀ ਜਿਹੀ ਖਿੜਕੀ ਵਿੱਚੋਂ ਅੰਦਰ ਜਾਣ ਲਈ ਝੁਕ ਕੇ ਜਾਣਾ ਪੈਂਦਾ ਸੀ। ਸਾਹਿਬਜ਼ਾਦੇ ਇਸ ਖਿੜਕੀ ਕੋਲ ਆਣ ਕੇ ਰੁਕ ਗਏ। ਜਦ ਸਿਪਾਹੀਆਂ ਨੇ ਅੰਦਰ ਜਾਣ ਲਈ ਕਿਹਾ ਤਾਂ ਉਨ੍ਹਾਂ ਨੇ ਖਿੜਕੀ ਵਿੱਚੋਂ ਲੰਘਣ ਸਮੇਂ ਆਪਣਾ ਸਿਰ ਝੁਕਾਉਣ ਦੀ ਥਾਂ ਪਹਿਲਾਂ ਆਪਣੇ ਪੈਰ ਅੰਦਰ ਕੀਤੇ ਅਤੇ ਕਚਹਿਰੀ ਵਿੱਚ ਦਾਖਲ ਹੋ ਕੇ ਉੱਚੀ ਆਵਾਜ਼ ਵਿੱਚ ਗੱਜ ਕੇ ਫਤਹਿ ਬੁਲਾਈ। ਸਾਰੇ ਕਰਮਚਾਰੀ ਸੜ-ਬਲ ਕੇ ਕੋਲੇ ਹੋ ਗਏ।

ਨਵਾਬ ਵਜ਼ੀਰ ਖਾਨ ਬੜੀ ਚਲਾਕੀ ਨਾਲ ਬੱਚਿਆਂ ਨੂੰ ਲਾਲਚ ਦੇ ਕੇ ਆਪਣੇ ਜਾਲ ਵਿੱਚ ਫਸਾਉਣ ਲੱਗਿਆ। ਪਰ ਸਾਹਿਬਜ਼ਾਦੇ ਉਸ ਦੇ ਝਾਂਸੇ ਵਿੱਚ ਨਾ ਆਏ। ਸਗੋਂ ਉਸ ਨੂੰ ਬੇਖੌਫ਼ ਹੋ ਕੇ ਉੱਤਰ ਦਿੰਦੇ ਰਹੇ। ਇਹ ਸਿਲਸਿਲਾ ਕਈ ਦਿਨਾਂ ਤੱਕ ਜਾਰੀ ਰਿਹਾ। ਦੋਨੋਂ ਸਾਹਿਬਜ਼ਾਦੇ ਆਪਣੇ ਧਰਮ ਤੋਂ ਰਾਈ ਮਾਤਰ ਵੀ ਡੋਲ ਨਹੀਂ ਸਨ। ਇਸ ਗੱਲ ਤੋਂ ਵਜ਼ੀਰ ਖਾਨ ਬੜਾ ਪ੍ਰੇਸ਼ਾਨ ਸੀ।

ਆਖਰਕਾਰ ਕਾਜ਼ੀ ਨੂੰ ਫਤਵਾ ਦੇਣ ਲਈ ਕਿਹਾ ਗਿਆ ਪਰ ਕਾਜ਼ੀ ਨੇ ਬੱਚਿਆਂ ਦੀ ਉਮਰ ਛੋਟੀ ਹੋਣ ਕਰਕੇ ਫ਼ਤਵਾ ਦੇਣ ਤੋਂ ਇਨਕਾਰ ਕਰ ਦਿੱਤਾ। ਉਸ ਨੇ ਕਿਹਾ ਕਿ ਬੱਚੇ ਛੋਟੇ ਹਨ। ਇਸ ਲਈ ਇਨ੍ਹਾਂ ਨੂੰ ਛੱਡ ਦਿੱਤਾ ਜਾਵੇ। ਉਸੇ ਵੇਲੇ ਆਪਣੀ ਵਫ਼ਾਦਾਰੀ ਦਾ ਸਬੂਤ ਦੇਣ ਲਈ ਸੁੱਚਾ ਨੰਦ ਉੱਠਿਆ ਅਤੇ ਪੁੱਛਣ ਲੱਗਾ, "ਬੱਚਿਓ ਜੇਕਰ ਤੁਹਾਨੂੰ ਛੱਡ ਦਿੱਤਾ ਜਾਵੇ ਤੋ ਤੁਸੀਂ ਕਿੱਥੇ ਜਾਵੋਗੇ?" ਸਾਹਿਬਜ਼ਾਦੇ ਇਕ ਜ਼ੁਬਾਨ ਹੋ ਕੇ ਬੋਲੇ, "ਜੰਗਲਾਂ ਵਿੱਚ ਜਾਵਾਂਗੇ, ਸਿੱਖ ਸੂਰਬੀਰਾਂ ਨੂੰ ਇਕੱਠੇ ਕਰਕੇ ਤੁਹਾਡਾ ਮੁਕਾਬਲਾ ਕਰਾਂਗੇ।" ਸੁੱਚਾ ਨੰਦ ਨੇ ਵਜ਼ੀਰ ਖਾਨ ਨੂੰ ਉਸੇ ਵੇਲੇ ਕਹਿ ਦਿੱਤਾ, "ਸੁਣੋ! ਇਹ ਬੱਚੇ ਕੀ ਕਹਿ ਰਹੇ ਹਨ ?"

ਕਾਜ਼ੀ ਨੇ ਆਪਣਾ ਫਤਵਾ ਦੇ ਦਿੱਤਾ ਕਿ ਬੱਚੇ ਬਗਾਵਤ ਕਰਨ 'ਤੇ ਤੁਲੇ ਹੋਏ ਹਨ। ਇਨ੍ਹਾਂ ਨੂੰ ਨੀਹਾਂ ਵਿੱਚ ਚਿਣ ਕੇ ਸ਼ਹੀਦ ਕਰ ਦਿੱਤਾ ਜਾਵੇ।

ਇਸ ਪਿੱਛੋਂ ਵਜ਼ੀਰ ਖਾਨ ਨੇ ਸਾਹਿਬਜ਼ਾਦਿਆਂ ਨੂੰ ਮਲੇਰ ਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਨ ਦੇ

ਹਵਾਲੇ ਕਰਨ ਲਈ ਕਿਹਾ। ਉਸ ਦਾ ਭਰਾ ਅਤੇ ਭਤੀਜੇ ਗੁਰੂ ਜੀ ਨਾਲ ਹੋਈ ਇਕ ਲੜਾਈ ਵਿੱਚ ਮਾਰੇ ਗਏ ਸਨ। ਵਜ਼ੀਰ ਖਾਨ ਨੇ ਉਸ ਨੂੰ ਕਿਹਾ ਕਿ ਇਨ੍ਹਾਂ ਬੱਚਿਆਂ ਨੂੰ ਮਾਰ ਕੇ ਆਪਣਾ ਬਦਲਾ ਲੈ ਲਵੋ। ਪਰ ਉਸ ਨੇ ਇਹ ਕਹਿ ਕੇ ਮਨਾ ਕਰ ਦਿੱਤਾ ਕਿ ਮੇਰਾ ਭਰਾ ਤਾਂ ਜੰਗ ਵਿੱਚ ਲੜ ਕੇ ਸ਼ਹੀਦ ਹੋਇਆ ਸੀ। ਇਹਨਾਂ ਮਸੂਮ ਬੱਚਿਆਂ ਨੇ ਮੇਰਾ ਕੀ ਵਿਗਾੜਿਆ ਹੈ? ਇਹਨਾਂ ਨੂੰ ਮਾਰਨਾ ਬੁਜ਼ਦਿਲੀ ਹੈ, ਬਹਾਦਰੀ ਨਹੀਂ। ਇਸ ਤਰ੍ਹਾਂ ਮਲੇਰ ਕੋਟਲੇ ਦੇ ਨਵਾਬ ਨੇ ਸਾਹਿਬਜ਼ਾਦਿਆਂ ਦੇ ਹੱਕ ਵਿੱਚ ਹਾਅ ਦਾ ਨਾਹਰਾ ਮਾਰਿਆ।

ਪਰ ਵਜ਼ੀਰ ਖਾਨ ਨੇ ਬੱਚਿਆਂ ਨੂੰ ਜੱਲਾਦਾਂ ਦੇ ਹਵਾਲੇ ਕਰ ਦਿੱਤਾ। ਜਿਨ੍ਹਾਂ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਜੀਉਂਦੇ ਜੀਅ ਨੀਹਾਂ ਵਿੱਚ ਚਿਣ ਕੇ ਸ਼ਹੀਦ ਕਰ ਦਿੱਤਾ। ਉਸ ਦਿਨ 27 ਦਸੰਬਰ 1704 ਈਸਵੀ ਸੀ।

ਟੋਡਰ ਮੱਲ ਨਾਮ ਦੇ ਇਕ ਜੌਹਰੀ ਨੇ ਸੋਨੇ ਦੀਆਂ ਅਸ਼ਰਫ਼ੀਆਂ ਦੇ ਕੇ ਸਾਹਿਬਜ਼ਾਦਿਆਂ ਦਾ ਸਸਕਾਰ ਕਰਨ ਦੀ ਆਗਿਆ ਲੈ ਲਈ। ਜਿੱਥੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤਾ ਗਿਆ, ਉੱਥੇ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਸਥਿਤ ਹੈ ਅਤੇ ਜਿੱਥੇ ਸਸਕਾਰ ਹੋਇਆ ਉੱਥੇ ਗੁਰਦੁਆਰਾ ਜੋਤੀ ਸਰੂਪ ਮੌਜੂਦ ਹੈ। ਸਰਹਿੰਦ ਵਿਖੇ ਇਹ ਅਸਥਾਨ ਸਾਹਿਬਜ਼ਾਦਿਆਂ ਦੀ ਲਾਸਾਨੀ ਸ਼ਹਾਦਤ ਦੀ ਯਾਦ ਨੂੰ ਅੱਜ ਵੀ ਆਪਣੇ ਅੰਦਰ ਸੰਭਾਲੀ ਬੈਠੇ ਹਨ।

## ਅਭਿਆਸ

**ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਓ :**

1. ਸਰਸਾ ਨਦੀ ਪਾਰ ਕਰਦੇ ਸਮੇਂ ਗੁਰੂ ਜੀ ਦਾ ਪਰਿਵਾਰ ਕਿਉਂ ਵਿਛੜ ਗਿਆ ?
2. ਗੰਗੂ ਬ੍ਰਾਹਮਣ ਕੌਣ ਸੀ ?
3. ਉਸ ਦਾ ਮਨ ਬੇਈਮਾਨ ਕਿਉਂ ਹੋਇਆ ?
4. ਕਚਹਿਰੀ ਵਿਚ ਜਾਣ ਸਮੇਂ ਸਾਹਿਬਜ਼ਾਦਿਆਂ ਨੇ ਪਹਿਲਾਂ ਆਪਣੇ ਪੈਰ ਅੰਦਰ ਕਿਉਂ ਕੀਤੇ ?
5. ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਬਾਰੇ ਵਜ਼ੀਰ ਖਾਨ ਨੂੰ ਕੀ ਕਿਹਾ ?
6. ਸ਼ੇਰ ਮੁਹੰਮਦ ਖਾਨ ਨੇ ਕੀ ਕਹਿ ਕੇ ਹਾਅ ਦਾ ਨਾਹਰਾ ਮਾਰਿਆ ?
7. ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਿਵੇਂ ਕੀਤਾ ਗਿਆ ?
8. ਜਿੱਥੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤਾ ਗਿਆ ਉਥੇ ਕਿਹੜਾ ਗੁਰਦੁਆਰਾ ਸਥਿਤ ਹੈ ?

## ਖਾਲੀ ਸਥਾਨ ਭਰੋ :

1. ਸਰਸਾ ਨਦੀ ਦੇ ਕੰਢੇ ਬੜੀ..................ਜੰਗ ਹੋਈ।

(ਛੋਟੀ, ਵੱਡੀ ਭਿਆਨਕ)

2. ਗੰਗੂ ਬ੍ਰਹਾਮਣ ਗੁਰੂ ਘਰ ਦੇ ਲੰਗਰ ਵਿਚ............ਕਰਿਆ ਕਰਦਾ ਸੀ।

(ਸੇਵਾ, ਨੌਕਰੀ, ਮਜ਼ਦੂਰੀ)

3. ਮਾਇਆ ਦੀ ਥੈਲੀ ਦੇਖ ਕੇ ਉਸ ਦਾ ਮਨ...............ਹੋ ਗਿਆ।

(ਉਦਾਸ, ਬੇਈਮਾਨ, ਖੁਸ਼)

4. ਸਾਹਿਬਜ਼ਾਦੇ ਖਿੜਕੀ ਕੋਲ ਆ ਕੇ.....................ਗਏ।

(ਰੁਕ, ਡਰ, ਘਬਰਾ)

5. ਵਜ਼ੀਰ ਖਾਨ ਨੇ ਸਾਹਿਬਜ਼ਾਦਿਆਂ ਨੂੰ ..............ਹਵਾਲੇ ਕਰ ਦਿੱਤਾ।

(ਮਾਤਾ ਜੀ, ਜੱਲਾਦਾਂ, ਸਿਪਾਹੀਆਂ)

6. ਜਿਥੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤਾ ਗਿਆ, ਉਥੇ ਗੁਰਦੁਆਰਾ......... ਸਾਹਿਬ ਸਥਿਤ ਹੈ।

(ਫਤਹਿਗੜ, ਸ਼ਹੀਦਗੰਜ, ਜੋਤੀ ਸਰੂਪ)

## ਅਰਥ ਦੱਸ ਕੇ ਵਾਕ ਬਣਾਓ :

ਖੇਰੂੰ-ਖੇਰੂੰ ਹੋਣਾ

ਭੜਕ ਉੱਠਣਾ

ਪਨਾਹ ਦੇਣੀ

ਹਵਾਲਾਤ

ਝਾਂਸੇ ਵਿਚ ਆਉਣਾ

ਫਤਵਾ ਦੇਣਾ

ਹਾਅ ਦਾ ਨਾਹਰਾ ਮਾਰਨਾ

ਮੋਹਰਾਂ

ਵਿਛੋੜਾ

# ਮਾਤਾ ਜੀਵਨ ਕੌਰ ਜੀ

ਪਰਮ ਪੂਜਨੀਕ ਜਗਤ ਮਾਤਾ ਜੀਵਨ ਕੌਰ ਜੀ ਦਾ ਨਾਂ ਆਉਂਦੇ ਹੀ ਅਸੀਂ ਆਪਣੇ ਆਪ ਸ਼ਰਧਾ ਨਾਲ ਨਤਮਸਤਕ ਹੋ ਜਾਂਦੇ ਹਾਂ । ਆਪ ਜੀ ਨਾਮਧਾਰੀ ਇਤਿਹਾਸ ਦੀ ਇਕ ਅਦੁੱਤੀ ਸ਼ਖਸੀਅਤ ਸੀ ਜੋ ਸੇਵਾ, ਤਿਆਗ, ਸਨੇਹ, ਸਾਦਗੀ, ਸ਼ਾਂਤੀ, ਨਿਰਭੈ, ਨਿਡਰ ਅਤੇ ਦਲੇਰ ਤੇ ਸਨ ਹੀ ਨਾਲ ਹੀ ਅਧਿਆਤਮਕ ਸਿਖਰਾਂ ਦੀ ਪ੍ਰਾਪਤ ਕਰਤਾ ਅਤੇ ਰਿਧੀਆਂ-ਸਿੱਧੀਆ ਦੀ ਮਲਿਕਾ ਭੀ ਸੀ। ਆਪ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਾਤਾ ਹੋਣ ਦਾ ਸੁਭਾਗ ਪ੍ਰਾਪਤ ਸੀ ।

ਮਾਤਾ ਜੀ ਦਾ ਜਨਮ 1860 ਈ. ਨੂੰ ਪਿੰਡ ਥਰਾਜ ਸੂਬਾ ਖੁਸ਼ਹਾਲ ਸਿੰਘ ਜੀ ਅਤੇ ਮਾਤਾ ਭਾਗਭਰੀ ਜੀ ਦੇ ਘਰ ਹੋਇਆ। ਪਿਤਾ ਸੂਬਾ ਖੁਸ਼ਹਾਲ ਸਿੰਘ ਜੀ ਨਾਲ ਬਚਪਨ ਤੋਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨੇ। ਆਪ ਜੀ ਦੇ ਪਿਤਾ ਜੀ ਨੇ ਆਪ ਜੀ ਨੂੰ ਇੱਕ ਸੱਚਾ ਸਿੱਖ ਬਨਣ ਦੀ ਸਿੱਖਿਆ ਦਿੱਤੀ ।ਅੰਮ੍ਰਿਤ ਵੇਲੇ ਉੱਠਣਾ, ਇਸ਼ਨਾਨ ਕਰਕੇ ਭਜਨ ਕਰਨਾ, ਖੱਦਰ ਦੇ ਬਸਤਰ ਧਾਰਨ ਕਰਨੇ, ਮੰਜੇ ਦੇ ਬੈਠ ਕੇ ਪ੍ਰਸ਼ਾਦਾ ਨਹੀਂ ਛਕਣਾ, ਮਿੱਠਾ ਬੋਲਣਾ, ਬੁਰੇ ਬਚਨਾਂ ਨੂੰ ਸ਼ਾਂਤ ਹੋ ਕੇ ਸਹਿਣ ਕਰਨਾ, ਹਰ ਜੀਅ ਨਾਲ ਪਿਆਰ ਕਰਨਾ ਅਤੇ ਕੰਮ ਕਰਨ ਤੋਂ ਪਹਿਲਾ ਅਰਦਾਸਾ ਕਰਨਾ ਆਪ ਜੀ ਦਾ ਨਿਤਨੇਮ ਸੀ। ਇਹਨਾਂ ਸਿੱਖਿਆਵਾਂ ਨੂੰ ਬਚਪਨ ਤੋਂ ਆਪਣੇ ਪੱਲੇ ਬੰਨ੍ਹ ਲਿਆ ਤੇ ਸਾਰੀ ਉਮਰ ਉਹਨਾਂ ਦੇ ਦੱਸੇ ਪੂਰਨਿਆਂ ਤੇ ਚੱਲਦੇ ਰਹੇ।

ਇਕ ਵਾਰ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਜੀ ਦੇ ਸਿਰ ਤੇ ਹੱਥ ਰੱਖ ਕੇ ਇਹ ਵਰ ਦਿੱਤਾ ਕਿ ਇਹ ਜਗਤ ਮਾਤਾ ਹੋਵੇਂਗੀ। ਉਹੀ ਹੋਇਆ ਆਪ ਜੀ ਅਤੇ ਆਪਣੀ ਛੋਟੀ ਭੈਣ ਫਤਹਿ ਕੌਰ ਦਾ ਆਨੰਦ ਸਤਿਗੁਰੂ ਹਰੀ ਸਿੰਘ ਜੀ ਨਾਲ ਹੋ ਗਿਆ।ਆਪ ਦੋਵੇ ਭੈਣਾਂ ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਬਣ ਗਏ।

ਸਤਿਗੁਰੂ ਹਰੀ ਸਿੰਘ ਜੀ ਦੇ ਮਾਤਾ ਜੀਵਨ ਕੌਰ ਜੀ ਦੇ ਗ੍ਰਿਹਿ ਵਿਖੇ ਮਾਰਚ 1890ਈ. ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਵਤਾਰ ਧਾਰਿਆ। ਸਤਿਗੁਰੂ ਜੀ ਨੇ ਬਚਨ ਕੀਤਾ "ਵੱਡੇ ਪ੍ਰਤਾਪ ਵਾਲਾ ਆਇਆ ਹੈ। ਇਸ ਦੀ ਛਤਰ ਛਾਇਆ ਹੇਠ ਸੰਗਤ ਬੜੀਆਂ ਮੌਜਾਂ ਤੇ ਖੁਸ਼ੀਆਂ ਮਾਣੇਗੀ।" ਉਪਰੰਤ ਦੋ ਹੋਰ ਪੁੱਤਰ ਮਹਾਰਾਜ ਨਿਹਾਲ ਸਿੰਘ ਜੀ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਜਨਮ ਹੋਇਆ।

ਮਾਤਾ ਜੀਵਨ ਕੌਰ ਜੀ ਹਰ ਵੇਲੇ ਸੇਵਾ ਵਿੱਚ ਲੀਨ ਰਹਿਣ ਲੱਗੇ। ਦੂਜਿਆਂ ਨੂੰ ਵੀ ਸੇਵਾ ਕਰਨ ਦੀ ਪ੍ਰੇਰਨਾ ਦਿੰਦੇ। ਖਾਸ ਤੌਰ 'ਤੇ ਲੰਗਰ ਵਿੱਚ ਸੇਵਾ ਮਾਤਾ ਜੀ ਆਪਣੀ ਹੱਥੀਂ ਕਰਦੇ। ਬਰਤਨ ਮਾਂਜਦੇ, ਬੁਹਾਰੀ ਕਰਦੇ। ਸੰਗਤਾਂ ਨੂੰ ਹਮੇਸ਼ਾ ਬਹੁਤ ਪਿਆਰ ਨਾਲ ਲੰਗਰ ਛਕਾਉਂਦੇ। ਲੋੜਵੰਦਾਂ ਦੀ ਜ਼ਰੂਰਤ ਪੂਰੀ ਕਰਦੇ ਰਾਹੀਆਂ ਨੂੰ ਪਾਣੀ ਪਿਲਾ ਉਹਨਾਂ ਦੀ ਪਿਆਸ ਬੁਝਾਉਂਦੇ। ਬਹੁਤ ਹੀ ਖੁੱਲ੍ਹੇ ਦਿਲ ਨਾਲ ਵਰਤਾਉਂਦੇ। ਸੰਗਤਾਂ ਦੀਆਂ ਝੋਲੀਆਂ ਭਰ ਦੇਂਦੇ।

1946 ਬਿਕ੍ਰਮੀ ਨੂੰ ਕਾਲ ਪੈ ਗਿਆ ਤਿੰਨ ਮਹੀਨੇ ਤੱਕ ਉਸਦਾ ਅਸਰ ਰਿਹਾ। ਪ੍ਰਭਾਵਿਤ ਲੋਕਾਂ ਨੇ

ਭੈਣੀ ਸਾਹਿਬ ਵਿੱਚ ਸਦਾਵਰਤ ਲੰਗਰ ਬਾਰੇ ਸੁਣਿਆ ਤੇ ਭੈਣੀ ਸਾਹਿਬ ਦੇ ਆਲੇ-ਦੁਆਲੇ ਡੇਰੇ ਲਾ ਲਏ। ਮਾਤਾ ਜੀ ਦਿਨ ਰਾਤ ਅਣੱਥਕ ਸੇਵਾ ਵਿੱਚ ਜੁੱਟ ਗਏ। ਆਪਣੇ ਕਰ ਕੰਵਲਾਂ ਰਾਹੀਂ ਲੱਖਾਂ ਕਾਲ ਪੀੜਤਾਂ ਨੂੰ ਪਦਾਰਥ ਵੰਡ-ਵੰਡ ਕੇ ਉਹਨਾਂ ਦੀ ਭੁੱਖ ਨੂੰ ਸ਼ਾਂਤ ਕਰਦੇ। ਸੰਨ 1929 'ਚ ਕਾਂਗਰਸ ਦੇ ਲਾਹੌਰ ਸ਼ੈਸਨ ਵਿੱਚ ਮਾਤਾ ਜੀਵਨ ਕੌਰ ਦਾ ਲੰਗਰ ਪ੍ਰਬੰਧ ਦੇਖ ਕੇ ਡਾ. ਰਜਿੰਦਰ ਪ੍ਰਸਾਦ ਤੇ ਜਵਾਹਰ ਲਾਲ ਨਹਿਰੂ ਬਹੁਤ ਪ੍ਰਭਾਵਿਤ ਹੋਏ।

ਮਾਤਾ ਜੀ ਦੀ ਚੁੰਬਕੀ ਸ਼ਖ਼ਸੀਅਤ ਹਿੰਦੂ, ਸਿੱਖ ਸਾਰਿਆਂ ਨੂੰ ਆਪਣੇ ਵੱਲ ਆਕਸ਼ਿਤ ਕਰਦੀ। ਮਾਤਾ ਜੀ ਰੱਜ-ਰੱਜ ਸਭ ਨੂੰ ਆਪਣਾ ਸਨੇਹ ਲੁਟਾਉਂਦੇ। ਮਾਤਾ ਜੀ ਦੇ ਹੱਥਾਂ ਵਿੱਚ ਇੰਨੀ ਬਰਕਤ ਸੀ ਕਿ ਇੱਕ ਛੋਟੀ ਜਿਹੀ ਕਾੜ੍ਹਨੀ ਵਿਚੋਂ 250 ਸਿੱਖਾਂ ਨੂੰ ਦੁੱਧ ਛਕਾਇਆ ਫਿਰ ਵੀ ਹਾਲੀ ਦੁੱਖ ਬਾਕੀ ਬਚਿਆ ਪਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਹੁਕਮ ਕਰਦੇ ਸਨ ਮਾਤਾ ਜੀਵਨ ਕੌਰ ਦੇ ਹੱਥਾਂ ਵਿੱਚ ਰਿੱਧੀਆਂ-ਸਿੱਧੀਆਂ ਹਨ। ਇੱਕ ਇੱਕ ਬੁੱਕ ਵਰਤਾਂਦੇ ਹਨ ਤੇ ਦੋ ਬੁੱਕਾਂ ਹੋਰ ਵੱਧ ਜਾਂਦੀਆਂ ਹਨ।

ਮਾਤਾ ਜੀ ਹਰੇਕ ਨਾਲ ਪਿਆਰ ਕਰਦੇ ਭਾਵੇਂ ਉਹ ਆਪਣਾ ਸਿੱਖ ਹੋਵੇ ਜਾਂ ਨਿੰਦਕ। ਹਰ ਕਿਸੇ ਨੂੰ ਪਦਾਰਥ ਦੇ ਦੇ ਨਿਵਾਜਦੇ।

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੋਇਆ ਤੇ ਮਾਤਾ ਜੀਵਨ ਕੌਰ ਜੀ ਨੇ ਅੱਖਰ ਪੜ੍ਹਨੇ ਸਿੱਖੇ, ਬਾਣੀ ਕੰਠ ਕੀਤੀ। ਹਰ ਰੋਜ਼ ਪੰਜ ਗ੍ਰੰਥੀ ਦਾ ਪਾਠ ਕਰਨਾ, ਪੰਜ-ਪੰਜ ਭਗਉਤੀ ਤੇ ਭਜਨ ਦੀਆਂ ਮਾਲਾ ਕਰਨਾ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਪਾਠ ਕਰਨਾ ਆਪ ਜੀ ਦਾ ਰੋਜ਼ ਦਾ ਨਿਯਮ ਸੀ।

ਮਾਤਾ ਜੀ ਦੀ ਸਿਮਰਨ ਸ਼ਕਤੀ ਬਹੁਤ ਤੀਵਰ ਸੀ। ਜਿਸ ਨੂੰ ਇੱਕ ਵਾਰ ਮਿਲਦੇ, ਅਗਲੀ ਵਾਰ ਨਾਂ ਲੈ ਪੁਕਾਰਦੇ।ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੀ ਮਾਤਾ ਜੀਵਨ ਕੌਰ ਨਾਲ ਬਹੁਤ ਸਨੇਹ ਕਰਦੇ ਅਤੇ ਗਰਵ ਕਰਦੇ ਕਿ ਇਹੋ ਜਿਹੀ ਮਾਤਾ ਦਾ ਸੁਭਾਗ ਪ੍ਰਾਪਤ ਹੈ। ਮਾਤਾ ਜੀ ਆਪਣੇ ਪੁੱਤਰ ਨੂੰ ਸਿਰਫ ਪੁੱਤਰ ਹੀ ਨਾ ਸਮਝਦੇ ਸਗੋਂ ਪੂਰਨ ਸਤਿਗੁਰੂ ਜੀ ਸਮਝਦੇ। ਜੋ ਵੀ ਸਤਿਗੁਰੂ ਜੀ ਬਚਨ ਕਰਦੇ, ਮਾਤਾ ਜੀ ਉਹਨਾਂ ਦੇ ਬਚਨਾਂ ਤੇ ਫੁੱਲ ਚੜ੍ਹਾਉਂਦੇ। ਜਿਹੜੇ ਪਾਸੇ ਸਤਿਗੁਰੂ ਜੀ ਦਾ ਡੇਰਾ ਹੁੰਦਾ ਸੀ, ਮਾਤਾ ਜੀ ਉਸ ਪਾਸੇ ਪੈਰ ਕਰਕੇ ਲੰਮੇ ਨਾ ਪੈਂਦੇ।

ਸੰਨ 1943 ਮਾਤਾ ਜੀ ਨੇ 83 ਸਾਲਾਂ ਦੀ ਉਮਰ ਵਿੱਚ ਸਰੀਰਕ ਓਹਲਾ ਕਰ ਲਿਆ। ਆਪ ਜੀ ਦੀ ਰਸਨਾ ਦੇ ਅੰਤਿਮ ਸ਼ਬਦ ਸਨ-

**ਦੇਹੁ ਸਜਣ ਅਸੀਸੜੀਆਂ ਜਿਉਂ ਹੋਵੈ ਸਾਹਿਬ ਸਿਉ ਮੇਲ॥**

ਆਤਮਾ ਪ੍ਰਮਾਤਮਾ ਵਿੱਚ ਲੀਨ ਹੋ ਗਈ। ਇਸ ਤਰ੍ਹਾਂ ਮਾਤਾ ਜੀਵਨ ਕੌਰ ਜੀ ਨੇ ਇੱਕ ਆਦਰਸ਼ਮਈ ਜੀਵਨ ਬਤੀਤ ਕੀਤਾ। ਉਹਨਾਂ ਦੀ ਯਾਦ ਮਧੁਰ ਅਮਿਟ ਅਤੇ ਸਦੀਵ ਹੈ।

## ਪ੍ਰਸ਼ਨ

1. ਮਾਤਾ ਜੀਵਨ ਕੌਰ ਜੀ ਦੀ ਸ਼ਖ਼ਸੀਅਤ ਕਿਸ ਤਰ੍ਹਾਂ ਦੀ ਸੀ ?

2. ਮਾਤਾ ਜੀ ਦੇ ਜਨਮ ਅਤੇ ਉਹਨਾਂ ਦੇ ਮਾਤਾ-ਪਿਤਾ ਬਾਰੇ ਦੱਸੋ।

3. ਮਾਤਾ ਜੀ ਦੇ ਪਿਤਾ ਜੀ ਨੇ ਸੱਚਾ ਸਿੱਖ ਬਣਨ ਵਾਸਤੇ ਕੀ ਸਿਖਿਆ ਦਿੱਤੀ।

4. ਮਾਤਾ ਜੀਵਨ ਕੌਰ ਜੀ ਦਾ ਗੁਰੂ ਹਰੀ ਸਿੰਘ ਜੀ ਨਾਲ ਕੀ ਰਿਸ਼ਤਾ ਸੀ ?

5. ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ ਕਿੰਨੇ ਪੁੱਤਰ ਜਨਮੇ ?

6. ਮਾਤਾ ਜੀਵਨ ਕੌਰ ਜੀ ਲੰਗਰ ਵਿੱਚ ਕਿਹੜੀ-2 ਸੇਵਾ ਕਰਦੇ।

7. ਮਾਤਾ ਜੀ ਦੇ ਲੰਗਰ-ਪ੍ਰਬੰਧ ਨੂੰ ਵੇਖ ਕੇ ਕੌਣ ਪ੍ਰਭਾਵਿਤ ਹੋਏ ?

8. ਸਤਿਗੁਰੂ ਪ੍ਰਤਾਪ ਸਿੰਘ ਜੀ ਮਾਤਾ ਜੀਵਨ ਕੌਰ ਜੀ ਬਾਰੇ ਕੀ ਹੁਕਮ ਕਰਦੇ ਸਨ ?

9. ਮਾਤਾ ਜੀ ਦਾ ਰੋਜ਼ ਦਾ ਨਿਤਨੇਮ ਕੀ ਸੀ ?

10. ਮਾਤਾ ਜੀਵਨ ਕੌਰ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕੀ ਸਮਝਦੇ ਸਨ ?

11. ਮਾਤਾ ਜੀ ਕਦੋਂ ਚੜ੍ਹਾਈ ਕੀਤੇ ?

# ਪਹਿਲਵਾਨ ਫਤਹਿ ਸਿੰਘ

ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਇਕ ਪਹਿਲਵਾਨ ਫਤਹਿ ਸਿੰਘ ਪਿੰਡ ਵਲਟੋਹੇ ਦੇ ਰਹਿਣ ਵਾਲਾ ਸੀ। ਉਸਦਾ ਸਰੀਰ ਬਹੁਤ ਤਕੜਾ ਸੀ। ਇੱਕ ਵਾਰੀ ਉਹ ਗਾਮੇ ਪਹਿਲਵਾਨ ਦੇ ਅਖਾੜੇ ਵਿਚ ਗਿਆ। ਇਕ ਢਾਈ ਫੁੱਟ ਦੀ ਰੇਲ ਦੀ ਪੱਟੜੀ ਦੋਹਾਂ ਸਿਰਿਆਂ ਤੋਂ ਫੜਕੇ ਡਿੰਗੀ ਕਰ ਦਿੱਤੀ ਤੇ ਕਿਹਾ, "ਹੈ ਕੋਈ ਮਾਈ ਦਾ ਲਾਲ ਜਿਹੜਾ ਇਸ ਨੂੰ ਸਿੱਧਾ ਕਰ ਦੇਵੇ।" ਪਰ ਕਿਸੇ ਨੇ ਵੀ ਨਾ ਕੀਤੀ। ਫਤਹਿ ਸਿੰਘ ਨੇ ਫਿਰ ਸਿੱਧੀ ਕਰ ਦਿੱਤੀ। ਇਸ ਤੇ ਸਤਿਗੁਰੂ ਜੀ ਦੀ ਬੜੀ ਕ੍ਰਿਪਾ ਸੀ। ਪੁਰਾਣੇ ਸਮੇਂ ਵਿਚ ਲੋਕ ਦਾਣੇ ਖਰਾਸਾਂ 'ਤੇ ਪੀਂਹਦੇ ਸਨ। ਆਪਣੀ ਵਾਰੀ ਦੀ ਉਡੀਕ ਵਿਚ ਕਣਕ ਦੇ ਪੀਪੇ ਕਤਾਰਾਂ ਵਿੱਚ ਰੱਖ ਕੇ ਵਾਰੀ ਦੀ ਉਡੀਕ ਕਰਦੇ ਸਨ। ਇਕ ਦਿਨ ਕਿਸੇ ਨੇ ਫਤਿਹ ਸਿੰਘ ਦੀ ਵਾਰੀ ਮੱਲ ਲਈ। ਫਤੇ ਸਿੰਘ ਨੂੰ ਗੁੱਸਾ ਚੜ੍ਹਿਆ। ਉਸਨੇ ਖਰਾਸ ਦਾ ਪੁੜ ਲਾਹ ਕੇ ਕੋਲ ਖੜ੍ਹੇ ਬੋਹੜ ਦੇ ਟਾਹਣ 'ਤੇ ਟੰਗ ਦਿੱਤਾ। ਸਾਰਾ ਪਿੰਡ ਹੈਰਾਨ ਹੋ ਗਿਆ। ਫੈਸਲਾ ਕੀਤਾ ਕਿ ਪੁੜ ਇਥੇ ਹੀ ਟੰਗਿਆ ਰਹਿਣ ਦਿਓ। ਫਤਿਹ ਸਿੰਘ ਦੀ ਤਾਕਤ ਦੀ ਨਿਸ਼ਾਨੀ ਆਉਣ ਵਾਲੀ ਪੀੜ੍ਹੀ ਲਈ ਪੱਥ ਪ੍ਰਦਰਸ਼ਨ ਬਣੀ ਰਹੇ। ਸੋ ਉਹ ਪੁੜ ਹੁਣ ਤੀਕ ਉਸ ਬੋਹੜ ਨਾਲ ਟੰਗਿਆ ਹੋਇਆ ਹੈ।

**ਸਾਹਨ ਨਾਲ ਘੋਲ** : ਸ੍ਰੀ ਭੈਣੀ ਸਾਹਿਬ ਆਪ ਇਕ ਦਿਨ ਜੰਗਲ ਮੈਦਾਨ ਜਾ ਰਹੇ ਸਨ। ਅਚਨਚੇਤ ਇਕ ਬੜਾ ਤਕੜਾ ਸਾਹਨ ਪਹਿਲਵਾਨ ਦੇ ਗਲ ਆ ਪਿਆ। ਫਤਹਿ ਸਿੰਘ ਨੇ ਸਾਹਨ ਨੂੰ ਆਉਂਦਿਆਂ ਹੀ ਸਿੰਗਾਂ ਤੋਂ ਫੜ ਲਿਆ। ਕਹਿੰਦੇ ਹਨ ਕਿ ਦੋ ਘੰਟੇ ਘੋਲ ਹੁੰਦਾ ਰਿਹਾ, ਅੰਤ ਸਾਹਨ ਨੇ ਜੀਭ ਕੱਢ ਲਈ। ਅੰਤ ਫਤਿਹ ਸਿੰਘ ਨੇ ਸਾਹਨ ਨੂੰ ਥਾਪੀ ਦੇ ਕੇ ਕਿਹਾ, "ਪੁੱਤਰਾ ਜੋਰ ਕਰਵਾ ਦਿੱਤਾ ਸੀ। ਸਾਹਨ ਨੂੰ ਛੱਡਣ ਦੀ ਦੇਰ ਸੀ ਕਿ ਬਾਂ-ਬਾਂ ਕਰਦਾ ਭੱਜ ਗਿਆ। ਉਸ ਤੋਂ ਪਿੱਛੋਂ ਉਹ ਸਾਹਨ ਕਿਸੇ ਨੇ ਵੀ ਭੈਣੀ ਸਾਹਿਬ ਦੀ ਜੂਹ ਵਿਚ ਨਹੀਂ ਵੇਖਿਆ।

**ਹੰਕਾਰ ਤੋੜਨਾ** : ਇਕ ਦਿਨ ਸੰਤ ਫਤਿਹ ਸਿੰਘ ਆਪਣੀ ਪਤਨੀ ਨਾਲ ਭੈਣੀ ਸਾਹਿਬ ਦਰਸ਼ਨ ਕਰਨ ਆਇਆ। ਉਸ ਦੀ ਪਤਨੀ ਨੇ ਬਹੁਤ ਗਹਿਣੇ ਪਹਿਨੇ ਹੋਏ ਸਨ।ਪਹਿਲਵਾਨ ਆਪਣੀ ਪਤਨੀ ਨੂੰ ਮੋਢਿਆਂ ਤੇ ਚੁੱਕ ਕੇ ਲਿਆ ਰਿਹਾ ਸੀ।ਵੇਖਣ ਵਾਲੇ ਤਮਾਸ਼ਬੀਨ ਕਈ ਗੱਲਾਂ ਕਰਦੇ ਸਨ ਕਿ ਚਿੜੀ ਜਿੰਨੀ ਜਨਾਨੀ ਨੂੰ ਮੋਢਿਆਂ ਤੇ ਚੁੱਕੀ ਫਿਰਦਾ ਹੈ।

ਜਦ ਉਹ ਥੱਕ ਜਾਂਦੀ ਤਾਂ ਕਿਸੇ ਰੁੱਖ ਥੱਲੇ ਬੈਠਣ ਦਾ ਹੁਕਮ ਦਿੰਦੀ। ਫਤਹਿ ਸਿੰਘ ਉਥੇ ਹੀ ਖੜਾ ਹੋ ਜਾਂਦਾ। ਜਦੋਂ ਉਸ ਨੂੰ ਮੋਢਿਆਂ 'ਤੇ ਚੁੱਕ ਕੇ ਭੈਣੀ ਸਾਹਿਬ ਪੁੱਜਾ। ਅਗੋਂ ਸਤਿਗੁਰੂ ਜੀ ਦੇ ਦਰਸ਼ਨਾਂ ਵਿਚ ਪੁਲੀਸ ਅੜਿੱਕਾ ਬਣੀ ਹੋਈ ਸੀ। ਪੁਲੀਸ ਦਾ ਹੌਲਦਾਰ ਅੰਦਰ ਨਹੀਂ ਸੀ ਜਾਣ ਦਿੰਦਾ। ਫਤਿਹ ਸਿੰਘ

ਹੌਲਦਾਰ ਨੂੰ ਸੰਘੀਓਂ ਫੜਕੇ ਘਸੀਟਦਾ ਗੁਰੂ ਜੀ ਦੇ ਚੁਬਾਰੇ ਵਿੱਚ ਲੈ ਗਿਆ। ਗੁਰੂ ਜੀ ਨੇ ਹੌਲਦਾਰ ਨੂੰ ਦੁੱਧ ਪਿਆ ਕੇ ਰਾਜ਼ੀ ਕੀਤਾ ਤੇ ਪਹਿਲਵਾਨ ਨੂੰ ਪਿਆਰ ਕੀਤਾ।

ਪਹਿਲਵਾਨ ਦੀ ਪਤਨੀ ਸਤਿਗੁਰਾਂ ਦਾ ਧੰਨਵਾਦ ਕਰਨ ਲੱਗੀ। ਕਿਸੇ ਪੱਛਿਆ, "ਧੰਨਵਾਦ ਕਿਸ ਗੱਲ ਦਾ ਪਹਿਲਵਾਨ ਦੀ ਪਤਨੀ ਕਹਿਣ ਲੱਗੀ ਮੈਂ ਸਰੀਰ ਦੀ ਪਤਲੀ ਤੇ ਕਮਜ਼ੋਰ ਸੀ। ਇਹ ਦੇਓ ਜਿੱਡੇ ਅਕਾਰ ਦਾ ਆਦਮੀ, ਮੈਨੂੰ ਗੱਲ-ਗੱਲ 'ਤੇ ਕੁੱਟਦਾ ਮਾਰਦਾ ਰਹਿੰਦਾ ਸੀ। ਮੈਂ ਜ਼ਿੰਦਗੀ ਤੇ ਮੌਤ ਵਿਚ ਕਿੰਨਾ ਚਿਰ ਘੋਲ ਕਰਦੀ ਰਹੀ। ਇਕ ਦਿਨ ਮੈਂ ਗੁਰੂ ਹਰੀ ਸਿੰਘ ਜੀ ਅੱਗੇ ਬੇਨਤੀ ਕੀਤੀ ਕਿ ਮੈਂ ਬੜੀ ਤੰਗ ਹਾਂ ਮੇਰੀ ਜਾਨ ਛੁਡਾਓ। ਕੁੱਟ ਖਾ ਖਾ ਕੇ ਮੇਰੇ ਹੱਡ ਵੀ ਕਾਣੇ ਪੈ ਗਏ ਹਨ। ਸਤਿਗੁਰੂ ਜੀ ਕਹਿਣ ਲੱਗੇ ਫਤਹਿ ਸਿੰਘ ਤੀਵੀਂ ਨੂੰ ਮਾਰਨਾ ਧਰਮ ਨਹੀਂ। ਮਾਈਆਂ ਰੱਬ ਰਜਾਈਆਂ। ਗੁਰੁ ਤੇਰਾ ਬਹਾਦਰ ਜੀ ਦਾ ਬਚਨ ਹੈ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ-

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥

ਜਿਹਾ ਮਿੱਟੀ ਦੀ ਢੇਰੀ ਨੂੰ ਕੁੱਟ ਲਿਆ ਤੇਹਾ ਔਰਤ ਨੂੰ ਕੁੱਟ ਲਿਆ। ਫਤਹਿ ਸਿੰਘ ਤੇ ਕੋਈ ਅਸਰ ਨਾ ਹੋਇਆ। ਸਗੋਂ ਵਿਚੇ-ਵਿਚ ਵਿਸ਼ ਘੋਲਦਾ ਰਿਹਾ। ਗੁਰੂ ਹਰੀ ਸਿੰਘ ਜੀ ਕਿਹਾ, "ਮਾਨੋ, (ਉਸ ਤੀਵੀਂ ਦਾ ਨਾਮ ਸੀ) ਚੜ੍ਹ ਏਦੇ ਮੋਢਿਆਂ 'ਤੇ ਮੈਂ ਵੇਖਦਾਂ ਤੈਨੂੰ ਕਿਵੇਂ ਉਤਾਰਦਾ ਹੈ।"

ਮਾਨੋ ਛੜੱਪਾ ਮਾਰ ਕੇ ਕੰਧਾੜਿਆਂ 'ਤੇ ਜਾ ਚੜ੍ਹੀ। ਬੱਸ ਉਸ ਦਾ ਐਸਾ ਮਨ ਫਿਰਿਆ ਕਿ ਫਤਿਹ ਸਿੰਘ ਬੱਕਰੀ ਬਣ ਗਿਆ। ਹਰ ਵੇਲੇ ਮਾਨੋ ਨੂੰ ਮੋਢਿਆਂ ਤੇ ਹੀ ਚੁੱਕੀ ਫਿਰਦਾ ਜਿੱਥੇ ਕਹਿੰਦੀ ਬੈਠ ਜਾ, ਉਥੇ ਬੈਠ ਜਾਂਦਾ। ਜਿੱਥੇ ਕਹਿੰਦੀ ਖਲੋ ਜਾ ਉੱਥੇ ਖਲੋ ਜਾਂਦਾ। ਮਾਨੋ ਕਹੇ, "ਇਹ ਮੇਰੇ ਸਤਿਗੁਰੂ ਜੀ ਦੀ ਕਰਾਮਾਤ ਹੈ। ਜਿਨ੍ਹਾਂ ਮੈਨੂੰ ਕੁੱਟ ਤੋਂ ਬਚਾ ਕੇ ਮੇਰੀ ਸੇਵਾ 'ਤੇ ਲਾ ਦਿੱਤਾ ਹੈ। ਮੈਂ ਗੁਰੂ ਜੀ ਦਾ ਕੋਟਨ-ਕੋਟ ਧੰਨਵਾਦ ਕਿਉਂ ਨਾ ਕਰਾਂ। ਜਿਨ੍ਹਾਂ ਮੇਰੀ ਜੂਨ ਸਵਾਰ ਦਿੱਤੀ ਹੈ।"

**ਖੂਹ ਵਿਚੋਂ ਪਾਣੀ ਦੀ ਥਾਂ ਦੁੱਧ**

ਫਤਿਹ ਸਿੰਘ ਤੇ ਉਸਦੀ ਸਿੰਘਣੀ ਰਾਈਆਂ ਵਾਲੇ ਖੂਹ ਤੇ ਆ ਕੇ ਬਹਿ ਗਏ। ਮੌਜੀ ਗੁਰੂ ਜੀ ਵੀ ਉਸ ਪਾਸੇ ਆ ਗਏ। ਅੱਗੇ ਜੋੜੀ ਬੈਠੀ ਸੀ। ਫਤਿਹ ਸਿੰਘ ਨੇ ਉੱਠ ਕੇ ਚਰਨੀਂ ਹੱਥ ਲਾਇਆ। ਗੁਰੂ ਜੀ ਨੇ ਆਪਣੇ ਸੇਵਕ ਦਾਨ ਸਿੰਘ ਨੂੰ ਕਿਹਾ, "ਦਾਨ ਸਿੰਘ ਪਹਿਲਵਾਨ ਦੂਰੋਂ ਆਇਆ ਹੈ। ਲਿਆ ਇਸ ਵਾਸਤੇ ਦੁੱਧ।" ਪਹਿਲਵਾਨ ਨੇ ਸੋਚਿਆ ਕਿ ਮੈਂ ਤਾਂ ਸਾਰੇ ਪਿੰਡ ਦਾ ਦੁੱਧ ਪੀ ਕੇ ਨਾ ਰੱਜਾਂ, ਇਹ ਕਿਵੇਂ ਰਜਾ ਲੈਣਗੇ? ਗੁਰੂ ਜੀ ਨੇ ਪਹਿਲਵਾਨ ਨੂੰ ਕਿਹਾ, "ਫਤਿਹ ਸਿੰਘ ਤੂੰ ਉੱਠ ਤੇ ਦੁੱਧ ਆਉਣ ਤੱਕ ਪੰਜ ਇਸ਼ਨਾਨਾ ਕਰ ਲੈ।" ਜਦੋਂ ਉਸਨੇ ਗੜਵਾ ਖੂਹ ਵਿਚ ਵਗਾਇਆ ਤਾਂ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ। ਗੜਵੇ ਵਿਚ ਪਾਣੀ ਨਹੀਂ ਦੁੱਧ

ਸੀ। ਪਹਿਲਵਾਨ ਦੇ ਹੱਥੋਂ ਗੜਵਾ ਡਿੱਗ ਪਿਆ ਤੇ ਆਪ ਸਤਿਗੁਰਾਂ ਦੇ ਚਰਨੀਂ ਢਹਿ ਪਿਆ।

## ਪ੍ਰਸ਼ਨ

1. ਫਤੇ ਸਿੰਘ ਦੀ ਵਾਰੀ ਮੱਲ ਲੈਣ 'ਤੇ ਉਸ ਨੇ ਕੀ ਕੀਤਾ ?

2. ਫਤੇ ਸਿੰਘ ਨੇ ਸਾਹਨ ਨੂੰ ਕਿਵੇਂ ਭਜਾਇਆ ?

3. ਫਤੇ ਪਹਿਲਵਾਨ ਆਪਣੀ ਪਤਨੀ ਨਾਲ ਕਿਵੇਂ ਦਾ ਵਿਵਹਾਰ ਕਰਦਾ ਸੀ ਤੇ ਗੁਰੂ ਜੀ ਨੇ ਉਸਨੂੰ ਕੀ ਕਿਹਾ ?

4. ਫਤੇ ਸਿੰਘ ਦੀ ਪਤਨੀ ਦਾ ਕੀ ਨਾਮ ਸੀ ?

5. ਗੁਰੂ ਹਰੀ ਸਿੰਘ ਜੀ ਨੇ ਫਤੇ ਸਿੰਘ ਨੂੰ ਔਰਤਾਂ ਬਾਬਤ ਕੀ ਉਪਦੇਸ਼ ਦਿੱਤਾ ?

6. 'ਖੂਹ ਵਿਚੋਂ ਪਾਣੀ ਦੀ ਥਾਂ ਦੁੱਧ' ਵਾਲੀ ਘਟਨਾ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।

# ਸਤਿਗੁਰੂ ਜਗਜੀਤ ਸਿੰਘ ਜੀ
# ਅਤੇ
# ਸਮਾਂ ਪ੍ਰਬੰਧਨ

ਸਤਿਗੁਰੂ ਜਗਜੀਤ ਸਿੰਘ ਜੀ ਅਨੁਸ਼ਾਸਨ ਮਈ ਜੀਵਨ ਪਸੰਦ ਕਰਦੇ ਸਨ । ਆਪਣੇ ਹਰ ਕੰਮ ਨੂੰ ਨੀਯਤ ਸਮੇਂ ਤੇ ਕਰਨਾ ਪਸੰਦ ਕਰਦੇ ਸੀ । ਸਵੇਰ ਦੇ ਇਸ਼ਨਾਨ ਤੋਂ ਲੈਕੇ ਰਾਤ ਨੂੰ ਬਿਰਾਜਣ ਦੀ ਕਿਰਿਆ ਤੱਕ ਹਰ ਕੰਮ ਸਮੇਂ ਅਨੁਸਾਰ ਕਰਨਾ ਆਪ ਜੀ ਦੀ ਆਦਤ ਸੀ ।

ਆਪ ਜੀ ਨੇ ਬਚਪਨ ਤੋਂ ਹੀ ਅਨੁਸ਼ਾਸਨ ਬੱਧ ਜੀਵਨ ਜੀਉਣ ਦਾ ਅਭਿਆਸ ਕੀਤਾ, ਜੋ ਸਾਰੀ ਉਮਰ ਸਿਖਾਂ ਨੂੰ ਅਨੁਸ਼ਾਸ਼ਿਤ ਜੀਵਨ ਲਈ ਪ੍ਰੇਰਿਤ ਕਰਦਾ ਰਿਹਾ। ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਕਸਰਤ ਕਰਨਾ, ਇਸ਼ਨਾਨ ਕਰਕੇ ਆਸਾ ਦੀ ਵਾਰ ਸੁਣਨਾ ਅਤੇ ਗਾਇਨ ਕਰਨਾ।

ਪ੍ਰਸ਼ਾਦਾ ਪਾਣੀ ਉਪਰੰਤ ਸਾਧ-ਸੰਗਤ ਦੀਆਂ ਅਰਜ਼ਾਂ ਸੁਣਨਾ, ਬਿਰਧਸ਼ਾਲਾ ਜਾਣਾ ਦੇਸ਼-ਵਿਦੇਸ਼ ਤੋਂ ਆਏ ਪਤਵੰਤੇ ਸੱਜਣਾਂ ਨੂੰ ਮਿਲਣਾ। ਦੁਪਹਿਰ ਦਾ ਇਸ਼ਨਾਨ, ਨਿਤਨੇਮ ਅਤੇ ਕੀਰਤਨ ਉਪਰੰਤ ਸੰਗੀਤ ਕਰਨਾ ਜਾਂ ਖੇਡਾਂ ਵਿੱਚ ਹਿੱਸਾ ਲੈਣਾ, ਸਾਰੇ ਰੁਝੇਵੇਂ ਸਮੇਂ ਅਨੁਸਾਰ ਪੂਰੇ ਕਰਦੇ ਸਨ।

ਸਤਿਗੁਰੂ ਜੀ ਹੁਕਮ ਕਰਦੇ ਸਨ ਕਿ ਸਮੇਂ ਦੀ ਸਹੀ ਵਰਤੋਂ ਕਰੋ। ਜੋ ਸਮੇਂ ਦੀ ਕਦਰ ਨਹੀਂ ਕਰਦਾ ਉਸਨੂੰ ਜੀਵਨ ਵਿੱਚ ਕਾਮਯਾਬੀ ਨਹੀਂ ਮਿਲ ਸਕਦੀ।

ਸਤਿਗੁਰੂ ਜਗਜੀਤ ਸਿੰਘ ਜੀ ਲਗਭਗ 53 ਵਰ੍ਹੇ ਨਾਮਧਾਰੀ ਪੰਥ ਦੀ ਰਹਿਨੁਮਾਈ ਕੀਤੀ। ਇਹ ਆਪ ਜੀ ਦਾ ਅਨੁਸ਼ਾਸਨ ਭਰਿਆ ਜੀਵਨ ਹੀ ਸੀ, ਜਿਸ ਕਰਕੇ ਆਪ ਜੀ ਨੇ ਨਾਮਧਾਰੀ ਪੰਥ ਨੂੰ ਦੁਨੀਆਂ ਵਿੱਚ ਬਹੁਤ ਉੱਚੇ ਪੱਧਰ ਤੇ ਲੈ ਆਂਦਾ ਭਾਵੇਂ ਉਹ ਨਾਮ-ਸਿਮਰਨ ਦੀ ਗੱਲ ਹੋਵੇ, ਸਾਹਿਤ ਦੀ ਰਚਨਾ, ਨਾਮਧਾਰੀ ਵਿਦਿਅਕ ਜੱਥੇ, ਸੰਗੀਤ ਜਾਂ ਖੇਡਾਂ, ਮੇਲਿਆਂ ਦਾ ਪ੍ਰਬੰਧ ਜਾਂ ਸ਼ਹੀਦਾ ਦੇ ਸਥੱਲਾਂ ਦਾ ਗਿਆਨ, ਸ੍ਰੀ ਭੈਣੀ ਸਾਹਿਬ ਦੀ ਉਸਾਰੀ ਜਾਂ ਦੇਸ਼ਾਂ ਵਿਦੇਸ਼ਾਂ ਦਾ ਭ੍ਰਮਣ, ਖੇਤੀ ਬਾੜੀ ਜਾਂ ਪਸ਼ੂਆਂ ਦੀ ਦੇਖ-ਰੇਖ, ਅਖੰਡ ਵਰਨੀਆਂ ਜਾਂ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪਾਠ ਹਰ ਖੇਤਰ ਵਿੱਚ ਸਤਿਗੁਰੂ ਜੀ ਨੇ ਵਿਕਾਸ ਕਰਕੇ ਵਿਖਾਇਆ। ਏਨਾ ਕੰਮ ਬਿਨਾਂ ਅਨੁਸ਼ਾਸਨ ਤੋਂ ਨਹੀਂ ਹੋ ਸਕਦਾ।

ਹਰ ਸਿੱਖ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮਾਂ ਪ੍ਰਬੰਧਨ ਤੋਂ ਸੇਧ ਲੈਣੀ ਚਾਹੀਦੀ ਹੈ ਅਤੇ ਉਸ ਨੂੰ ਆਪਣੇ ਜੀਵਨ ਵਿੱਚ ਢਾਲਣਾ ਚਾਹੀਦਾ ਹੈ ਤਾਂ ਕਿ ਅਸੀਂ ਸਾਰੇ ਵੀ ਆਪਣੇ ਹਰ ਕੰਮ ਨੂੰ ਸਹੀ ਸਮੇਂ ਨਾਲ ਅਤੇ ਸਹੀ ਢੰਗ ਨਾਲ ਕਰਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣ ਜਾਈਏ।

# ਅਭਿਆਸ

ਪ੍ਰਸ਼ਨ:-

1. ਸਤਿਗੁਰੂ ਜਗਜੀਤ ਸਿੰਘ ਜੀ ਦੀ ਆਦਤ ਕੀ ਸੀ ?

2. ਆਪ ਜੀ ਦਾ ਜੀਵਨ ਬਚਪਨ ਤੋਂ ਕਿਹੋ ਜਿਹਾ ਸੀ ?

3. ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀ ਦਿਨ ਚਰਿਆ ਸੀ ?

4. ਆਪ ਜੀ ਨੇ ਕਿੰਨੇ ਵਰ੍ਹੇ ਨਾਮਧਾਰੀ ਪੰਥ ਦੀ ਰਹਿਨੁਮਾਈ ਕੀਤੀ ?

5. ਸਤਿਗੁਰੂ ਜਗਜੀਤ ਸਿੰਘ ਜੀ ਸਮੇਂ ਦੀ ਸਹੀ ਵਰਤੋਂ ਬਾਰੇ ਕੀ ਹੁਕਮ ਕਰਦੇ ਸੀ ?

6. ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਉੱਚਾ ਕਰਨ ਲਈ ਕੀ ਯਤਨ ਕੀਤੇ ?

7. ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਤੋਂ ਕੀ ਸੇਧ ਲੈਣੀ ਚਾਹੀਦੀ ਹੈ ?

# ਸ਼ਬਦ

## ਕਲਿਆਣ ਮਹਲਾ ੫

ਮੇਰੇ ਲਾਲਨ ਕੀ ਸੋਭਾ ॥

ਸਦ ਨਵਤਨ ਮਨ ਰੰਗੀ ਸੋਭਾ ॥1॥ ਰਹਾਉ ॥

ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥1॥

ਜੋਗ ਗਿਆਨ ਧਿਆਨ ਸੇਖਨਾਗੈ, ਸਗਲ ਜਪਹਿ ਤਰੰਗੀ ॥

ਕਹੁ ਨਾਨਕ ਸੰਤਨ ਬਲਿਹਾਰੈ, ਜੋ ਪ੍ਰਭ ਕੇ ਸਦ ਸੰਗੀ ॥2॥3॥

## ਅਰਥ

ਮੇਰੇ ਸੋਹਣੇ ਪ੍ਰਭੂ ਦੀ ਵਡਿਆਈ ਅਦਭੁਤ ਹੈ॥

ਉਸਦੀ ਕੀਰਤੀ ਸਦਾ ਹੀ ਨਵੀਂ ਅਤੇ ਮਨ ਨੂੰ ਖੁਸ਼ ਕਰਨ ਵਾਲੀ ਹੈ॥੧॥ ਰਹਾਉ ॥

ਬ੍ਰਹਮਾ, ਸ਼ਿਵ, ਸਿੱਧ, ਮੁਨੀ, ਇੰਦ੍ਰ ਆਦਿਕ ਸਾਰੇ ਦੇਵਤੇ ਪ੍ਰਭੂ ਦੇ ਦਰ ਤੋਂ ਉਸ ਦੀ ਭਗਤੀ ਦਾ ਦਾਨ ਮੰਗਦੇ ਹਨ॥੧॥

ਜੋਗੀ, ਗਿਆਨੀ, ਧਿਆਨੀ, ਸ਼ੇਸ਼ਨਾਗ ਸਾਰੇ ਉਸ ਅਨੇਕਾਂ ਚੋਜਾਂ ਦੇ ਮਾਲਕ-ਪ੍ਰਭੂ ਦਾ ਨਾਮ ਜਪਦੇ ਰਹਿੰਦੇ ਹਨ ॥

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਮੈਂ ਉਹਨਾਂ ਸੰਤ ਜਨਾ ਤੋਂ ਕੁਰਬਾਨ ਜਾਂਦਾ ਹਾਂ, ਜਿਹੜੇ ਪਰਮਾਤਮਾ ਦੇ ਸਦਾ ਸਾਥੀ ਬਣੇ ਰਹਿੰਦੇ ਹਨ॥੨॥੩॥

# ਸ਼ਬਦ

## ਰਾਮਕਲੀ ਪਾਤਸ਼ਾਹੀ ੧੦

ਰੇ ਮਨ ਐਸੋ ਕਰ ਸੰਨਿਆਸਾ ॥
ਬਨ ਸੇ ਸਦਨ ਸਭੈ ਕਰ ਸਮਝਹੁ, ਮਨ ਹੀ ਮਾਹਿ ਉਦਾਸਾ ॥੧॥ ਰਹਾਉ॥
ਜਤ ਕੀ ਜਟਾ ਜੋਗ ਕੋ ਮੰਜਨੁ ਨੇਮ ਕੇ ਨਖਨ ਬਢਾਓ ॥
ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ ॥
ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰ ਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤਿ ॥੨॥
ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸਿਉ ਲਯਾਵੈ ॥
ਤਬ ਹੀ ਆਤਮ ਤਤ ਕੋ ਦਰਸੈ, ਪਰਮ ਪੁਰਖ ਕਹਿ ਪਾਵੈ ॥੩॥੧॥

### ਅਰਥ

ਹੇ ਮਨ! ਤੂੰ ਐਸਾ ਸੰਨਿਆਸ ਧਾਰਨ ਕਰ॥
ਸਾਰੇ ਘਰ ਨੂੰ ਜੰਗਲ ਸਮਾਨ ਸਮਝ ਅਤੇ ਆਪਣੇ ਮਨ ਵਿੱਚ ਹੀ ਉਦਾਸ ਰਹਿ॥੧॥ਰਹਾਉ॥
ਜਤ ਦੀਆਂ ਜਟਾਵਾਂ, ਯੋਗ ਦਾ ਇਸ਼ਨਾਨ ਅਤੇ ਨੇਮ ਦੇ ਨੌਂਹ ਵਧਾ॥
ਗਿਆਨ ਨੂੰ ਗੁਰੂ ਧਾਰਨ ਕਰਕੇ ਆਪਣੇ ਮਨ ਨੂੰ ਉਪਦੇਸ਼ ਦੇ ਅਤੇ ਆਪਣੇ ਤਨ ਨੂੰ ਨਾਮ ਦੀ ਬਿਭੂਤੀ ਲਗਾ॥੧॥
ਥੋੜ੍ਹਾ ਖਾਣਾ, ਥੋੜ੍ਹਾ ਸੌਣਾ ਅਤੇ ਦਇਆ ਤੇ ਖਿਮਾ ਨਾਲ ਪ੍ਰੀਤ ਕਰ॥
ਸ਼ੀਲ ਤੇ ਸੰਤੋਖ ਨੂੰ ਸਦਾ ਨਿਭਾ ਅਤੇ ਤਿੰਨਾਂ ਗੁਣਾਂ(ਰਜੋਗੁਣ,ਤਮੋਗੁਣ,ਸਤੋਗੁਣ) ਤੋਂ ਦੂਰ ਰਹਿ॥੨॥
ਕਾਮ, ਕਰੋਧ, ਹੰਕਾਰ, ਲਾਲਚ,ਹਠ, ਮੋਹ ਨੂੰ ਮਨ ਵਿੱਚ ਕਦੇ ਨਾ ਲਿਆ॥
ਤਦ ਹੀ ਆਤਮ ਤੱਤ ਨੂੰ ਵੇਖ ਸਕੇਂਗਾ ਅਤੇ ਪਰਮ ਪਰਮਾਤਮਾ ਨੂੰ ਪਾ ਸਕੇਂਗਾ॥੩॥੧॥

# ਵੱਡਿਆਂ ਦਾ ਸਤਿਕਾਰ

ਭਾਰਤ ਦੀ ਪ੍ਰਾਚੀਨ ਸਭਿਅਤਾ ਵਿਚ ਆਪਣੇ ਤੋਂ ਵੱਡਿਆਂ ਦਾ ਸਤਿਕਾਰ ਕਰਨ ਦਾ ਹੁਕਮ ਹੈ। ਇਹ ਅਭਿਆਸ ਕੇਵਲ ਅਤੇ ਕੇਵਲ ਭਾਰਤ ਵਿਚ ਹੀ ਦੇਖਣ ਨੂੰ ਮਿਲਦਾ ਹੈ। ਪ੍ਰਤੀ ਦਿਨ ਆਪਣੇ ਮਾਤਾ, ਪਿਤਾ, ਦਾਦਾ, ਦਾਦੀ ਅਤੇ ਪਰਿਵਾਰ ਵਿਚ ਸਾਰੇ ਵੱਡਿਆਂ ਨੂੰ ਨਮਸਕਾਰ ਕਰਨ ਦਾ ਨਿਯਮ ਬਣਾਉਣਾ ਚਾਹੀਦਾ ਹੈ। ਉਹਨਾਂ ਨੂੰ ਮੱਥਾ ਟੇਕਣ ਲੱਗਿਆਂ ਅਸੀਂ ਉਹਨਾਂ ਦੇ ਪੈਰਾਂ ਨੂੰ ਹੱਥ ਲਾਉਦੇ ਹਾਂ ਤੇ ਉਹ ਸਾਨੂੰ ਆਸ਼ੀਰਵਾਦ ਦੇਂਦੇ ਹਨ। ਦਿਲ ਨਾਲ ਦਿੱਤਾ ਆਸ਼ੀਰਵਾਦ ਬਹੁਤ ਫਲੀਭੂਤ ਹੁੰਦਾ ਹੈ। ਸਾਨੂੰ ਜੀਵਨ ਵਿਚ ਉਪਲਬਧੀਆਂ ਪ੍ਰਾਪਤ ਹੁੰਦੀਆਂ ਹਨ।

ਇਸ ਤੋਂ ਇਲਾਵਾ ਵਿਗਿਆਨ ਨੇ ਹੁਣ ਪ੍ਰਵਾਨਿਤ ਕੀਤਾ ਹੈ ਕਿ ਜਦੋਂ ਅਸੀਂ ਆਪਣੇ ਤੋਂ ਵੱਡਿਆਂ ਦੇ ਚਰਨ ਸਪਰਸ਼ ਕਰਦੇ ਹਾਂ ਤੇ ਸਾਨੂੰ ਉਹਨਾਂ ਦੇ ਆਸ਼ੀਰਵਾਦ ਤੋਂ ਅਲਾਵਾ ਸਕਾਰਾਤਮਕ ਤਰੰਗਾਂ ਮਿਲਦੀਆਂ ਜੋ ਉਹਨਾਂ ਦੇ ਚਰਨਾਂ ਤੋਂ ਸਾਡੇ ਸਰੀਰ ਵਿਚ ਪ੍ਰਵੇਸ਼ ਕਰਦੀਆਂ ਹਨ। ਸਾਡੇ ਸਰੀਰ ਵਿਚੱ ਇਹ ਤਰੰਗਾਂ ਨਵਾ ਜੋਸ਼ ਭਰ ਦੇਂਦੀਆਂ ਹਨ। ਕੰਮ ਕਰਨ ਲਈ ਇਹ ਜੋਸ਼ ਬਹੁਤ ਜ਼ਰੂਰੀ ਹੈ। ਇਸ ਲਈ ਸਾਨੂੰ ਇਹ ਨਿਯਮ ਪੂਰੀ ਤਰ੍ਹਾਂ ਮੰਨਣਾ ਚਾਹੀਦਾ ਹੈ। ਵੱਡਿਆਂ ਦਾ ਸਤਿਕਾਰ ਕਰਨਾ ਚਾਹੀਦਾ ਹੈ।

# ਕਵਿਤਾ

ਗੁਰੂ ਜਗਜੀਤ ਮੀਤ ਦੇਵੋ ਪ੍ਰਤੀਤ ਮੈਨੂੰ
ਨੀਤ-ਨੀਤ ਗੁਣ ਗੀਤ ਆਪਦੇ ਦੇ ਹੀ ਗਾਵਾਂ ਮੈਂ।
ਹਰ ਦੇਵੋ ਦੋਖ ਮੇਰੇ ਹਰ ਵਿਚ ਹਰ ਵੇਖਾਂ,
ਹਰ ਘਰ ਆਪਦਾ ਸੰਦੇਸ਼ਰਾਂ ਪੁਚਾਵਾਂ ਮੈਂ।
ਹੋਰ ਦਰ ਪਰ ਦਾਤਾ ਝੁਕੇ ਨਾਹੀ ਸਰ ਮੇਰਾ,
ਬਖ਼ਸ਼ਿਸ਼ ਦੇ ਸਰ ਵਿੱਚ ਟੁੱਭੀਆਂ ਲਗਾਵਾਂ ਮੈਂ।
ਲਬਾ-ਲਬ ਦਿਲ ਮੇਰਾ ਹੋਵੇ ਤੇਰੀ ਪ੍ਰੀਤ ਨਾਲ,
ਤੇਰੇ ਦਰੋਂ ਮੋਖ ਭੋਖ ਕਾਮਨਾ ਨੂੰ ਪਾਵਾਂ ਮੈਂ।

**ਸੰਤ ਨਿਸ਼ਾਨ ਸਿੰਘ**

ਜੇ ਤੇਰੇ ਚਰਨਾਂ ਸੰਗ ਲਿਪਟਾਂ,

ਤਾਂ ਪਰਮੇਸ਼ਰ ਧਿਆਵਾਂ।

ਜੇ ਤੇਰੇ ਬਚਨਾਂ 'ਤੇ ਚੱਲਾਂ,

ਤਾਂ ਸੁੱਖ ਸਦ ਹੀ ਪਾਵਾਂ।

ਜੇ ਤੇਰੇ ਨੈਣਾਂ ਵਿੱਚ ਆਵਾਂ,

ਜੀਵਨ-ਮੁਕਤ ਕਹਾਵਾਂ।

ਤੂੰ ਹੀ ਤੂੰ ਦਿਸੇਂ ਹਰ ਪਾਸੇ,

ਤਾਂ ਮੈਂ 'ਤੂੰ' ਹੋ ਜਾਵਾਂ।

- ਪ੍ਰੀਤਮ ਸਿੰਘ ਕਵੀ

ਪ੍ਰਮੇਸਰ ਖਿਮਾ ਧੀਰਜ ਵਾਲਿਆ

ਦੇ ਸਦਾ ਅੰਗ ਸੰਗ ਹੈ ਜੀ।

ਗੁਰੂ ਜੀ ਲਿਖਾ ਹੈ-

ਹੋਹੁ ਸਭਨਾ ਕੀ ਰੇਣੁਕਾ

ਤਉ ਆਉ ਹਮਾਰੈ ਪਾਸਿ॥

ਹੁਕਮ- ਸ੍ਰੀ ਸਤਿਗੁਰੂ ਰਾਮ ਸਿੰਘ ਜੀ